# ਵਰਿਆਮ

ਮਈ ੧੯੯੨

ਜ਼ਿੰਦਗੀ ਵਿਚ ਜਿਸਨੇ ਕੁਝ ਕਰਨਾ ਹੈ ਉਹ ਕੰਡਿਆਂ ਥੋਰਾਂ ਤੋਂ ਨਾ ਡਰੇ। ਉਹ ਤਾਂ ਸਾਰੀਆਂ ਰੋਕਾਂ ਉਲੰਘਦਾ ਹੀ ਜਾਵੇ, ਜਿਵੇਂ ਵੇਗਵਾਨ ਨਦੀ ਪਥਰਾਂ, ਚਟਾਨਾਂ ਦੇ ਹੇਠ ਦੀ, ਉਤਦੀ ਜਾਂ ਪਾਸਿਓਂ ਦੀ ਰਾਹ ਬਣਾਂਦੀ ਤੁਰੀ ਜਾਂਦੀ ਹੈ। ਸਸਤੀ ਸਫਲਤਾ ਨਾ ਮਿਲਦੀ ਹੈ ਤੇ ਜੇ ਕਿਤੇ ਝੋਲੀ ਪੈ ਜਾਵੇ ਤਾਂ ਖੁੱਸਦਿਆਂ ਵੀ ਦੇਰ ਨਹੀਂ ਲਗਦੀ।

—ਸਤਿਗੁਰੂ ਜਗਜੀਤ ਸਿੰਘ ਜੀ



ਮਈ—੧੯੯੨ ਜਿਲਦ—੧੭ ਅੰਕ—੭

ਤਤਕਰਾ



ਵਰਿਆਮ ਦੇ ਦਰ

| | |
|---|---|
| ਇਕ ਪ੍ਰਤੀ | ੫.੦੦ ਰੁਪਏ |
| ਸਾਲਾਨਾ ਚੰਦਾ | ੫੦.੦੦ ,, |
| ਤਿੰਨ ਸਾਲ ਵਾਸਤੇ | ੧੨੦.੦੦ ,, |
| ਚਾਰ ਸਾਲ ਵਾਸਤੇ | ੧੭੦.੦੦ ,, |
| ਪੰਜ ਸਾਲ ਵਾਸਤੇ | ੨੦੦.੦੦ ,, |
| ਉਮਰ ਭਰ ਵਾਸਤੇ | ੫੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੫੦੦.੦੦ |

ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੋਰ ਮਿਲ)
ਜਲੰਧਰ ੧੪੪੦੦੧

Office Address
Monthly WARIAM
(Punjabi)
Ladowali Road,
(Near Madan Flour Mill
Jalandhar-144001

ਫੋਨ : ਦਫਤਰ : ੨੨੨੫੪੩
ਘਰ : ੫੬੨੮੯

# ਨਾਮਧਾਰੀ ਵਿਦਿਅਕ ਜੱਥੇ ਦੇ ਵਾਰਸ਼ਿਕ ਸੰਮੇਲਨ ਤੇ

ਸਤਾਈ ਸਾਲ ਪਹਿਲਾਂ ਦੀ ਗੱਲ ਹੈ। ਮੈਂ ਜੰਮੂ ਅਜੇ ਨਵਾਂ ਨਵਾਂ ਹੀ ਗਿਆ ਸੀ। ਉਥੋਂ ਦੇ ਮੋਹ ਭਿਜੇ ਨੌਜਵਾਨਾਂ ਦੀ ਦੋਸਤੀ ਦਾ ਨਿਘ ਮਾਣਦਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦਾ ਉਥੇ ਆਗਮਨ ਹੋਇਆ। ਬਹੁਤ ਪਿਆਰ ਨਾਲ ਸੰਗਤਾਂ ਨੇ ਸੁਆਗਤ ਕੀਤਾ। ਸਤਿਗੁਰੂ ਜੀ ਨੇ ਨੌਜੁਆਨਾਂ ਨੂੰ ਇਕਠਿਆਂ ਕੀਤਾ। ਇਹਨਾਂ ਵਿਚ ਮੈਂ ਵੀ ਸਾਂ ਨੋਕਦਾਰ ਪੱਗ ਵਾਲਾ। ਬਾਕੀ ਜਵਾਨਾਂ ਦੇ ਨਾਮ ਸਤਿਗੁਰਾਂ ਨੂੰ ਪਹਿਲਾਂ ਹੀ ਯਾਦ ਸੀ। ਉਹ ਜਵਾਨ ਮੈਨੂੰ ਬੜੇ ਮਹਾਨ ਲਗ ਰਹੇ ਸਨ ਜਿਨਾਂ ਦਾ ਨਾਮ ਲੈ ਲੈ ਕੇ ਗੁਰੂ ਜੀ ਗਲ ਕਰ ਰਹੇ ਸਨ। ਮੇਰਾ ਪਰੀਚੈ ਵੀ ਮਹੰਤ ਆਤਮਾ ਸਿੰਘ ਸਨਖਤਰਵੀ ਜੀ ਨੇ ਕਰਾ ਦਿੱਤਾ ਕਿ ਇਹ ਜਥੇਦਾਰ ਨੱਥਾ ਸਿੰਘ ਜਲੰਧਰ ਵਾਲਿਆਂ ਦਾ ਮੁੰਡਾ ਹੈ। ਸਤਿਗੁਰਾਂ ਪੁਛਿਆਂ 'ਕਿੰਨਾ ਪੜਿਐਂ।' ਮੈਂ ਦਸ ਦਿੱਤਾ। ਸਤਿਗੁਰੂ ਜੀ ਦਾ ਆਗ੍ਰਿਹ ਸੀ ਕਿ ਸ੍ਰੀ ਭੈਣੀ ਸਾਹਿਬ ਵਿਚ ਨਾਮਧਾਰੀ ਨੌਜਵਾਨਾਂ ਦਾ ਮੇਲਾ ਹੋਣਾ ਹੈ ਉਥੇ ਜੰਮੂ ਦੇ ਜਵਾਨ ਵੀ ਚਲਣ। ਮੈਂ ਤਾਂ ਆਪਣੇ ਆਪ ਨੂੰ ਦਰਸ਼ਕ ਹੀ ਸਮਝਦਾ ਸੀ। ਹਫਤੇ ਦਸ ਦਿਨ ਵਾਸਤੇ ਬਾਹਰ ਜਾਣਾ ਤਾਂ ਅਣਹੋਣੀ ਗਲ ਸੀ। ਉਂਜ ਵੀ ਮੈਂ ਕਿੰਨਾ ਚੋਂ ਸਾਂ, ਜਿਹਦਾ ਜਾਣਾ ਜ਼ਰੂਰੀ ਹੋਵੇ। ਮਾੜਾ ਜਿਹਾ ਕਾਰੋਬਾਰ ਕਰਨ ਲਈ ਗਿਆ ਸਾਂ ਅਤੇ ਅਜੇ ਤਾਂ ਅੱਧਾ ਸਾਲ ਵੀ ਨਹੀਂ ਸੀ ਹੋਇਆ। ਸਤਿਗੁਰੂ ਜੀ ਪੁੱਛ ਰਹੇ ਸਨ, ਪਰ ਅਗੋਂ ਚੁੱਪ ਵਰਤੀ ਹੋਈ ਸੀ। ਕਿਸੇ ਵੀ ਹਾਂ ਨਹੀਂ ਸੀ ਅਜੇ ਕੀਤੀ। ਸਤਿਗੁਰੂ ਜੀ ਕਿਹਾ, "ਗੁਰਦੇਵ, ਜਥੇਦਾਰ ਨੱਥਾ ਸਿੰਘ ਦੇ ਮੁੰਡੇ ਵਲ ਇਸ਼ਾਰਾ ਕਰ ਰਿਹਾ ਹੈ ਕਿ ਇਹ ਜਾਵੇ ਤਾਂ ਸਾਰੇ ਹੀ ਜਾਣਗੇ।" ਮੈਂ ਕਿਥੇ ਜਾਣਾ ਸੀ। ਮੈਂ ਆਪਣੀ ਸਾਰੀ ਬੌਧਿਕ ਸ਼ਕਤੀ ਇਕਾਗਰ ਕਰ ਕੇ ਅੱਕਟ ਦਲੀਲ ਦਿੱਤੀ ਕਿ ਜੀ ਮੇਰਾ ਨਵਾਂ ਨਵਾਂ ਕਾਰੋਬਾਰ ਹੈ। ਦੁਕਾਨ ਕਦੀ ਵੀ ਬੰਦ ਨਹੀਂ ਕੀਤੀ ਜਾ ਸਕਦੀ। ਇਕੱਲਾ ਮੈਂ ਹਾਂ। ਇਸ ਵਾਸਤੇ ਮੈਨੂੰ ਖਿਮਾ ਕੀਤਾ ਜਾਵੇ। ਉਂਜ ਸਤਿਗੁਰੂ ਜੀ ਨਾਲ ਗਲ ਕਰਨ ਦਾ ਮੇਰਾ ਪਹਿਲਾ ਮੌਕਾ ਸੀ। ਸਾਰੀਆਂ ਸੰਗਤਾਂ ਦੀਆਂ ਅੱਖਾਂ ਮੇਰੇ ਤੇ ਸਨ। ਗਲ ਹੋ ਵੀ ਨਹੀਂ ਸੀ ਸਕਦੀ। ਜਿਵੇਂ ਕਿਵੇਂ ਗਲ ਮੁਕਾਈ ਤਾਂ ਸਤਿਗੁਰੂ ਜੀ ਕਿਹਾ "ਜੇ ਬੀਮਾਰ ਹੋ ਜਾਵੇਂ ਤਦ ਵੀ ਤਾਂ ਦੁਕਾਨ ਬੰਦ ਕਰੇਂਗਾ। ਜਥੇਦਾਰ ਨੱਥਾ ਸਿੰਘ ਏਨਾ ਕੰਮ ਕਰਦਾ ਏ ਤੂੰ ਉਹਦਾ ਮੁੰਡਾ ਏਂ ਤਗੜਾ ਹੈ।" ਬੀਮਾਰੀ ਵਾਲੀ ਗਲ ਸੁਣ

ਕੇ ਮੈਂ ਚੌਂਕ ਗਿਆ। ਮੈਂ ਅਕਸਰ ਬੀਮਾਰ ਰਹਿਣ ਵਾਲਾ ਮਾੜਚੂ ਜਿਹਾ ਬੰਦਾ ਸਾਂ ਤੇ ਸਤਿਗੁਰਾਂ ਦੇ ਮੂੰਹੋਂ ਬੀਮਾਰੀ ਸ਼ਬਦ ਸੁਣ ਕੇ ਮੈਂ ਡਰ ਗਿਆ।

ਮੈਂ ਅਰਜ਼ ਕਰ ਦਿੱਤੀ ਗਰੀਬ ਨਿਵਾਜ਼ ਮੈਨੂੰ ਬੀਮਾਰ ਨਾ ਕਰਿਓ ਮੈਂ ਜ਼ਰੂਰ ਭੈਣੀ ਸਾਹਿਬ ਜਾਵਾਂਗਾ। ਤੇ ਏਸ ਤਰ੍ਹਾਂ ਮੈਂ ਬੀਮਾਰੀ ਦੇ ਬਦਲੇ ਬੇਕਾਰੀ ਲੈ ਲਈ। (ਬੇਕਾਰੀ ਲੈਣ ਦੇ ਸ਼ਬਦ ਨੂੰ ਪਾਠਕ ਮੇਰੀ ਗੁਸਤਾਖੀ ਨਾ ਸਮਝਣ। ਮੈਂ ਵੇਖਿਆ ਹੈ ਕਿ ਕਈਆਂ ਨੂੰ ਕਾਰੋਬਾਰ ਦੇ ਕੇ ਅਤੇ ਕਈਆਂ ਨੂੰ ਬੇਕਾਰੀ ਦੇ ਕੇ ਸਤਿਗੁਰੂ ਵਸ ਵਿਚ ਕਰਦੇ ਹਨ। ਉਂਜ ਇਹ ਗਲ ਇਸ ਨਾਲੋਂ ਸੋਹਣੇ ਤੇ ਲੁਕਵੇਂ ਸ਼ਬਦਾਂ ਵਿਚ ਕਹੀ ਜ਼ਰੂਰ ਜਾ ਸਕਦੀ ਹੈ।)

ਜੂਨ ਮਹੀਨੇ ਦੇ ਅੰਤਲੇ ਦਿਨਾਂ ਵਿਚ ਅਸੀਂ ਬਿਸਤਰੇ ਚੁੱਕੀ ਸੜਕ ਛੱਡ ਕੇ ਦੁਪਹਿਰੇ ਖੇਤਾਂ ਵਿਚੀਂ ਲੰਗਦੇ ਸ੍ਰੀ ਭੈਣੀ ਸਾਹਿਬ ਪੁੱਜੇ। ਭੂਆ ਮਾਨ ਕੌਰ ਨੇ ਜੰਮੂ ਵਾਲਿਆਂ ਤੇ ਤਗੜੇ ਜੱਥੇ ਨੂੰ ਵਖਰਿਆਂ ਬੈਠਾ ਕੇ ਲੰਗਰ ਛਕਾਇਆ। ਅਸੀਂ ਅਜੇ ਬੈਠੇ ਹੀ ਸਾਂ ਕਿ ਥੋਹੜੀ ਹਿਲਜੁਲ ਹੋਈ ਤੇ ਛਪਾ ਛੱਪ ਸਤਿਗੁਰੂ ਜੀ ਆ ਗਏ। ਕਾਲੀ ਦਾਹੜੀ ਪਤਲਾ ਪਤੰਗ ਸਰੀਰ। ਸਾਰਿਆਂ ਨੂੰ ਨਿਹਾਰਦੇ ਮੇਰੇ ਵਲ ਨਿਗਾਹ ਕਰ ਕੇ ਕਹਿਣ ਲਗੇ ਜਥੇਦਾਰ ਨੱਥਾ ਸਿੰਘ ਦਾ ਮੁੰਡਾ ਆ ਗਿਆ? ਹਾਂ ਆ ਗਿਆ। ਮੈਂ ਤੈਨੂੰ ਹੀ ਵੇਖਣ ਆਇਆ ਹਾਂ। ਏਨੀ ਗੱਲ ਕਹਿ ਕੇ ਚਲੇ ਗਏ।

ਇਹ ਸੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਜੁੜਣ ਦੀ ਸ਼ੁਰੂਆਤ। ਪੂਰਬਲੇ ਕਰਮਾਂ ਦੇ ਅੰਕੁਰ ਫੁਟਣ ਦਾ ਸਮਾਂ। ਇਹ ਹੀ ਅਵਸਰ ਸੀ ਨਾਮਧਾਰੀ ਵਿਦਿਅਕ ਜੱਥੇ ਦੀ ਸਥਾਪਨਾ ਦਾ। ਸੰਮੇਲਨ ਵਿਚ ਇਕੱਠੇ ਹੋਏ ਜੁਆਨ ਅਜ ਬਹੁਤ ਸਮਰਥਾਵਾਨ ਵਿਅਕਤੀ ਬਣੇ ਹੋਏ ਹਨ। ਸੰਤ ਮਹੰਤ, ਰਾਜ ਸਭਾ ਵਿਧਾਨ ਸਭਾਵਾਂ ਦੇ ਮੈਂਬਰ, ਸਿਆਸੀ ਪਾਰਟੀਆਂ ਦੇ ਵੱਡੇ ਅਹੁਦੇਦਾਰ, ਵੱਡੇ ਵੱਡੇ ਵਿਓਪਾਰੀ, ਨੰਬਰਦਾਰ ਪੰਚ ਸਰਪੰਚ ਵੱਡੇ ਕਿਸਾਨ, ਉਦਯੋਗਪਤੀ ਇੰਨਜੀਨਅਰ, ਅਧਿਆਪਕ, ਸੰਗੀਤਕਾਰ ਕਲਾਕਾਰ, ਖਿਲਾੜੀ ਪਰਬੰਧਕ ਪਰਚਾਰਕ ਜਥੇਦਾਰ ਲੇਖਕ ਸੰਪਾਦਕ ਤੇ ਹੋਰ ਕਈ ਕੁਝ।

ਇਹਨਾਂ ਸਤਾਈ ਸਾਲਾਂ ਵਿਚ ਨਾਮਧਾਰੀ ਵਿਦਿਅਕ ਜਥੇ ਦੇ ਸਾਲਾਨਾਂ ਸਮਾਗਮ ਨੌਜਵਾਨਾਂ ਨੂੰ ਲਗਾਤਾਰ ਜਾਗ ਲਾਈ ਰਖਣ ਦਾ ਕਾਰਜ ਕਰਦੇ ਰਹੇ ਹਨ। ਨਾਮਧਾਰੀ ਪੰਥ ਦੀ ਮੁੱਖ ਧਾਰਾ ਦੇ ਆਗਿਆ ਕਾਰ ਸਹਾਇਕ ਵਜੋਂ ਵੀ ਅਤੇ ਸਤਿਗੁਰੂ ਜੀ ਦੇ ਅਗ੍ਰ ਦਸਤੇ ਵਜੋਂ ਵੀ।

ਮਾਸਟਰ ਨਿਹਾਲ ਸਿੰਘ ਪੰਥ ਰਤਨ ਇਸਦੇ ਸੰਸਥਾਪਕ ਪ੍ਰਧਾਨ ਸਨ, ਮਾਸਟਰ ਅਜੀਤ ਸਿੰਘ ਚੀਮਾ, ਸਵਰਗੀ ਸ: ਪ੍ਰੀਤਮ ਸਿੰਘ ਜੰਮੂ ਇਸ ਦੇ ਸਯੋਗ ਪ੍ਰਧਾਨਾਂ ਚੋਂ ਹਨ। ਲੇਖਕ ਨੂੰ ਜਥੇ ਨਾਲ ਜੁੜਿਆਂ ਬਹੁਤ ਹੀ ਮਾਨ ਮਿਲਿਆ ਹੈ। ਮੁਢਲੀ ਵਿਧਾਨ ਘੜਣੀ ਸਭਾ ਤੋਂ ਲੈ ਕੇ ਕੇਂਦਰੀ ਕਾਰਜ ਕਾਰਣੀ ਦੇ ਮੈਂਬਰ ਤੋਂ ਬਾਅਦ ਸਕੱਤਰ, ਜਨਰਲ ਸਕੱਤਰ ਮੀਤ ਪ੍ਰਧਾਨ ਜਾ ਪ੍ਰਧਾਨ ਤੇ ਹੁਣ ਸਾਬਕ ਪਰਧਾਨ ਤਕ ਦੇ ਸਫਰ ਦੇ ਨਾਲ ਜ਼ਿੰਦਗੀ ਦੇ ਹੋਰ ਖੇਤਰਾਂ ਵਿਚ ਵੀ ਲੋਕਾਂ ਤੋਂ ਪਿਆਰ ਸਤਿਕਾਰ ਹੀ ਮਿਲਿਆ ਹੈ। ਅਤੇ ਦੇਸ ਵਿਦੇਸ਼ ਦੀਆਂ ਯਾਤਰਾਵਾਂ ਵੀ।

ਅਜ ਕਲ ਸੰਤ ਦਲੀਪ ਸਿੰਘ ਲੁਧਿਆਣਾ ਜੱਥੇ ਦੇ ਪ੍ਰਧਾਨ ਹਨ। ਸੰਨ ੧੯੬੫ ਦੇ ਸਮਾਗਮ ਵਿਚ ਇਹ ਸਟੇਜ ਸਕੱਤਰ ਸਨ। ਉਦੋਂ ਇਹ ਮੁਛ ਫੁਟ ਗਭਰੂ ਸਨ। ਬਹੁਤ ਉਤਸ਼ਾਹੀ ਵੀ ਹਨ ਸ਼ਰਧਾਵਾਨ ਵੀ ਤੇ ਧੁੱਸ ਦੇ ਕੇ ਕੰਮ ਕਰਣ ਵਾਲੇ ਵੀ।

ਕੇਂਦਰੀ ਟੀਮ ਵਿਚ ਸ: ਅਜੀਤ ਸਿੰਘ ਜਨਰਲ ਸਕੱਤਰ ਸੂਝਵਾਨ ਅਨੁਭਵੀ ਨੌਜਵਾਨ ਹਨ।

ਪਿਛਲੇ ਸਾਲਾਂ ਤੋਂ ਜਥੇ ਦਾ ਇਸਤਰੀ ਵਿੰਗ ਸਫਲਤਾ ਦੀਆਂ ਵੱਡੀਆਂ ਪੁਲਾਘਾਂ ਪੁਟ ਰਿਹਾ ਹੈ। ਮੌਜੂਦਾ ਸਮੇਂ ਵਿਚ ਬੀਬੀ ਸੁਰਿੰਦਰ ਕੌਰ ਖਰਲ ਰੋਪੜ, ਪ੍ਰਧਾਨ ਵਜੋਂ ਅਤੇ ਬੀਬੀ ਸਿਮਰਜੀਤ ਕੌਰ ਮੰਡੀ ਬਹੁਤ ਸਫਲ ਜਨਰਲ ਸਕੱਤਰ ਵਜੋਂ ਬਹੁਤ ਸਰਗਰਮ ਹਨ। ਇਹ ਦੋਵੇਂ ਭੈਣਾਂ ਦਿਨ ਰਾਤ ਇਕ ਕਰ ਕੇ ਕੰਮ ਕਰ ਰਹੀਆਂ ਹਨ ਇਹਨਾਂ ਦਾ ਮੁਲਾਂਕਣ ਥੋਹੜੇ ਸ਼ਬਦਾਂ 'ਚ ਨਹੀਂ ਹੋ ਸਕਦਾ।

ਦਿਲੀ ਵਿਚ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦਾ ੨੭ਵਾਂ ਸੰਮੇਲਨ (ਇਸਤਰੀ ਜਥੇ ਦਾ ੧੧ਵਾਂ) ੨੨ ਤੋਂ ੨੮ ਜੂਨ ਤਕ ਹੋ ਰਿਹਾ ਹੈ।

ਇਸ ਸੰਮੇਲਨ ਦੀ ਸਫਲਤਾ ਵਾਸਤੇ ਅਰਦਾਸਾਂ ਅਸੀਸਾਂ ਸ਼ੁਭ ਕਾਮਨਾਵਾਂ ਹੀ ਮਨ ਚੋਂ ਨਿਕਲਦੀਆਂ ਹਨ। ਜਦੋਂ ਵੀ ਸੰਮੇਲਨ ਆਉਂਦਾ ਹੈ ਸਤਾਈ ਸਾਲ ਪਹਿਲਾਂ ਦੀ ਉਹ ਸਤਿਗੁਰਾਂ ਨਾਲ ਮਿਲਦੀ ਜ਼ਰੂਰ ਯਾਦ ਆਉਂਦੀ ਹੈ।

ਨਾਲ ਹੀ ਅਹਿਸਾਸ ਹੁੰਦਾ ਹੈ ਕਿ ਸੰਮੇਲਨ ਤੇ ਜਾਣ ਵਾਲੇ ਇਹ ਬੱਚੇ ਬੱਚੀਆਂ, ਕਲ ਦੇ ਨੇਤਾ ਹਨ।

**—ਜਗਦੀਸ਼ ਸਿੰਘ**

---

## ੨ ਵਾਂ ਨਾਮਧਾਰੀ ਵਿਦਿਅਕ ਸੰਮੇਲਨ

ਦਿੱਲੀ ਵਿਚ ੨੨ ਤੋਂ ੨੮ ਜੂਨ ੧੯੯੨ ਤੱਕ

ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਮਾਨਸਰੋਵਰ ਗਾਰਡਨ ਦਿੱਲੀ ਵਿਚ ਹੋ ਰਿਹਾ ਹੈ।

੨੨-੨੩ ਜੂਨ ਬੀਬੀਆਂ ਦਾ ਸੰਮੇਲਨ ਹੋਵੇਗਾ। ੨੪ ੨੫ ਨੂੰ ੧੮ ਸਾਲ ਤੱਕ ਜਵਾਨਾਂ ਦਾ ਅਤੇ ੨੬-੨੭ ਨੂੰ ੧੮ ਸਾਲ ਤੋਂ ਉਪਰ ਵਾਲਿਆਂ ਵਾਸਤੇ। ਭੋਗ ੨੮ ਜੂਨ ਨੂੰ ਪਵੇਗਾ।

---

# ਚੌਥੈ ਸੁੰਨੈ ਜੋ ਨਰੁ ਜਾਣੈ

☐ ਅਮਰ ਭਾਰਤੀ

ਸ੍ਰੀ ਦਸਮ ਗੁਰੂ ਗ੍ਰੰਥ ਦੀ ਬਾਣੀ ਦਾ ਸਾਰ ਵੀ ਉਸੇ ਤਰ੍ਹਾਂ ਓਅੰਕਾਰ ਹੀ ਏ, ਜਿਵੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਸਾਰ ਓਅੰਕਾਰ ਹੈ ।

**ਪ੍ਰਿਥਮ ਕਾਲ ਜਬ ਕਰਾ ਪਸਾਰਾ ।**
**ਓਅੰਕਾਰ ਤੇ ਸ੍ਰਿਸ਼ਟਿ ਉਪਾਰਾ ॥**

—ਦਸਮ ਗੁਰੂ ਗ੍ਰੰਥ ਸਾਹਿਬ

**ਓਅੰਕਾਰਿ ਉਤਪਾਤੀ ॥**
**ਕੀਆ ਦਿਨਸੁ ਸਭ ਰਾਤੀ ॥**
**ਵਣ ਤ੍ਰਿਣੁ ਤ੍ਰਿਭਵਣ ਪਾਣੀ ॥**
**ਚਾਰਿ ਬੇਦ ਚਾਰੇ ਖਾਣੀ ॥**
**ਖੰਡ ਦੀਪ ਸਭ ਲੋਆ**
**ਏਕ ਕਵਾਵੈ ਤੇ ਸਭਿ ਹੋਆ ॥**

ਜਾਂ

**ਉਤਪਤਿ ਪਰਲਉ ਸਬਦੇ ਹੋਵੈ ॥**
**ਸਬਦੇ ਹੀ ਫਿਰ ਓਪਤਿ ਹੋਵੈ ।**

—ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ

ਸਿੱਖ ਜਗਤ ਵਿਚ ਆਮ ਧਾਰਨਾ ਇਹ ਪਾਈ ਜਾਂਦੀ ਹੈ ਕਿ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਚੰਡੀ ਦੀ ਵਾਰ ਦੀ ਰਚਨਾ ਬੀਰ ਰਸ ਜਗਾਉਣ ਲਈ ਕੀਤੀ ਹੈ। ਇਸ ਧਾਰਨਾ ਦਾ ਅਸਰ ਇਹ ਹੋਇਆ ਹੈ ਕਿ ਚੰਡੀ ਸੰਬੰਧੀ ਬਾਣੀਆਂ ਦੇ ਅਧਿਆਤਮ ਤੇ ਸਾਧਨਾ ਪੱਖ ਵੱਲ ਧਿਆਨ ਨਹੀਂ ਜਾਂਦਾ। ਜਦੋਂ ਕਿ ਦਸਮ ਗੁਰਾਂ ਵਲੋਂ ਰਚੀ ਗਈ ਸਾਰੀ ਬਾਣੀ ਵਿਚ ਕਿਸੇ ਇਕ ਚ੍ਰਿਤਰ ਨੂੰ ਲੈ ਕੇ ਵੱਖ-ਵੱਖ ਰੂਪਾਂ ਦੇ ਵੱਖ-ਵੱਖ ਪ੍ਰਸੰਗਾਂ ਵਿਚ ਜੇਕਰ ਸਭ ਤੋਂ ਵੱਧ ਬਾਣੀ ਰਚੀ ਗਈ ਹੈ ਤਾਂ ਉਹ ਚੰਡੀ ਜਾਂ ਦੁਰਗਾ ਦੇ ਚਰਿਤ੍ਰ ਨੂੰ ਲੈ ਕੇ ਹੀ ਏ। ਇਸ ਚਰਿਤ੍ਰ ਬਾਰੇ ਚੰਡੀ ਦੀ ਵਾਰ ਤੋਂ ਇਲਾਵਾ ਚੰਡੀ ਚਰਿਤ੍ਰ ਪਹਿਲਾ, ਚੰਡੀ ਚਰਿਤ੍ਰ ਦੂਜਾ ਵੀ ਰਚਿਆ ਗਿਆ। ਅਕਾਲ ਉਸਤਤਿ, ਬਚਿਤ੍ਰ ਨਾਟਕ ਕ੍ਰਿਸ਼ਣਾਵਤਾਰ ਵਿਚ ਵੀ ਏਸੇ ਸ਼ਕਤੀ ਦੀ ਕਥਾ ਲਿਖੀ ਗਈ ਅਤੇ ਅੰਤ ਤੇ ਚਿਰਿਤਰੋ ਪਾਖਿਆਨ ਖੰਡ ਦੇ ਤ੍ਰਿਯਾ ਚਰਿਤ੍ਰਾਂ ਵਿਚ ਅੰਤਿਮ ਚਾਰ ਸੌ ਚੌਥੇ ਚਰਿਤ੍ਰ ਵਿਚ ਫਿਰ ਏਸੇ ਸ਼ਕਤੀ ਸੰਬੰਧੀ ਉਪਾਖਿਆਨ ਲਿਖਿਆ ਗਿਆ ਹੈ।

ਉਂਜ ਇਹ ਗਲ ਆਖਣੀ ਸ਼ਾਇਦ ਅਤਿ-ਕਥਨੀ ਨਾ ਲੱਗੇ ਕਿ ਦਸਮ ਗੁਰੂ ਦੀ ਬਾਣੀ 'ਜਾਪੁ' ਸਾਹਿਬ ਵਿਚ ਪਰਮਾਤਮਾ ਦੇ ਜਿਸ ਵਿਰਾਟ ਰੂਪ ਦਾ ਵਰਣਨ ਕੀਤਾ ਗਿਆ ਹੈ—ਚੰਡੀ ਬਾਰੇ ਵੱਖ-ਵੱਖ ਕਥਾਨਕਾਂ ਨੂੰ ਪ੍ਰਕਾਸ਼ਿਤ ਕਰਦਿਆਂ ਹੋਇਆਂ ਸਾਧਨਾ-ਕ੍ਰਮ ਰਾਹੀਂ ਪਰਮਾਤਮਾ ਦੇ ਉਸੇ ਸਰੂਪ ਵਿਚ ਪ੍ਰਵੇਸ਼ ਨੂੰ ਸੁਗਮ ਬਣਾਉਣ ਦਾ ਜਤਨ ਕੀਤਾ ਗਿਆ ਹੈ। ਖਾਸ ਕਰ ਕੇ ਤ੍ਰਿਯਾ ਚਰਿਤ੍ਰਾਂ ਵਿਚੋਂ ਅੰਤਿਮ ਚਰਿਤ੍ਰ ਵਿਚ ਸਾਰੇ ਗ੍ਰੰਥ ਦੀ ਬਾਣੀ ਨੂੰ ਸੰਪੂਰਨ ਆਧਾਰ ਮਿਲ ਗਿਆ ਹੈ।

ਚੰਡੀ ਦੀ ਵਾਰ ਮੂਲ ਰੂਪ ਵਿਚ ਅਧਿਆਤਮਕ ਕਾਵਿ ਹੈ ਅਤੇ ਇਹ ਜੀਵ ਦੀ ਬ੍ਰਹਮ ਨੂੰ ਮਿਲਣ-ਯਾਤਰਾ ਵਿਚ ਓਸੇ ਤਰ੍ਹਾਂ ਹੀ ਸਾਧਨਾ ਕ੍ਰਮ ਦੀ ਬਾਣੀ ਹੈ, ਜਿਵੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ 'ਜਪੁ' ਜੀ ਸਾਹਿਬ ਹੈ। ਏਸੇ ਲਈ ਚੰਡੀ ਦੀ ਵਾਰ ਵੀ ਨਿੱਤ ਨੇਮ ਨਾਲ ਪਾਠ ਕਰਨ ਦੀ ਬਾਣੀ ਹੈ। ਇਸ ਬਾਣੀ ਦੀ ਪਾਠ ਮਹਾਨਤਾ ਦਾ ਅੰਦਾਜ਼ਾ ਸਤਿਗੁਰੂ ਗੋਬਿੰਦ ਸਿੰਘ ਜੀ ਵਲੋਂ ਲਿਖੀਆਂ ਇਸ ਬਾਣੀ ਦੀਆਂ ਅੰਤਿਮ ਤੁਕਾਂ ਤੋਂ ਸੌਖਿਆਂ ਹੀ ਲਗ ਜਾਂਦਾ ਹੈ।

**ਦੁਰਗਾ ਪਾਠ ਬਣਾਇਆ ਸਭੇ ਪਉੜੀਆ ॥**
**ਫੇਰਿ ਨ ਜੂਨੀ ਆਇਆ ਜਿਨਿ ਇਹੁ ਗਾਇਆ ॥**

ਭਾਈ ਕਾਨ੍ਹ ਸਿੰਘ ਜੀ ਦੇ ਸ਼ਬਦਾਂ ਅਨੁਸਾਰ ਹੀ "ਚੰਡੀ ਚਰਤ੍ਰਿ ਅਤੇ ਚੰਡੀ ਦੀ ਵਾਰ ਉਸੇ ਮਹਾਨ ਗ੍ਰੰਥ (ਬਚਿਤ੍ਰ ਨਾਟਕ) ਦਾ ਇਕ ਭਾਗ ਹੈ। ਦੁਰਗਾ ਦੀ ਇਹ ਕਥਾ, ਮਾਰਕੰਡੇਯ ਪੁਰਾਣ ਤੋਂ ਲਈ ਗਈ ਹੈ। ਇਸ ਪੁਰਾਣ ਦੇ ੮੧ਵੇਂ ਅਧਿਯਾਯ ਤੋਂ ਲੈ ਕੇ ੯੪ਵੇਂ ਅਧਿਯਾਯ ਤੱਕ ਦੁਰਗਾ ਦੀ ਕਥਾ ੭੦੦ ਸ਼ਲੋਕਾਂ ਵਿਚ ਲਿਖੀ ਗਈ ਹੈ, ਜਿਸ ਦਾ ਨਾਉਂ 'ਦੁਰਗਾ ਸਪਤਸ਼ਤੀ' ਅਤੇ ਦੁਰਗਾ ਪਾਠ ਹੋ ਗਿਆ ਹੈ।"

ਦੁਰਗਾ ਦੇ ਕਥਾਨਕਾਂ ਵਿਚ ਮੋਟੇ ਤੌਰ ਤੇ ਦੋ ਤਾਕਤਾਂ ਆਹਮੋ-ਸਾਹਮਣੇ ਖੜ੍ਹੀਆਂ ਲੜਦੀਆਂ-ਭਿੜਦੀਆਂ ਦਿਸਦੀਆਂ ਨੇ। ਉਹ ਦੋ ਤਾਕਤਾਂ ਨੇ ਦੇਵਤੇ ਤੇ ਦਾਨਵ, ਪਰ ਵਾਸਤਵ ਵਿਚ ਇਨ੍ਹਾਂ ਕਥਾਨਕਾਂ ਦਾ ਨਿਸ਼ਾਨਾ ਦੇਵਤੇ ਹਨ ਜੋ ਅਕਸਰ

ਆਪਣਾ ਧਰਮ ਛੱਡ ਦੇਂਦੇ ਤੇ ਦਾਨਵਾਂ ਦਾ ਧਰਮ ਅਪਣਾ ਲੈਂਦੇ ਨੇ।

ਸੁਭਾਵੋਂ ਦੇਵਤੇ 'ਰਜੋ' ਤੇ 'ਸਤੋ' ਗੁਣਾਂ ਦੀ ਪ੍ਰਧਾਨਤਾ ਵਾਲੇ ਹੋਣੇ ਚਾਹੀਦੇ ਨੇ ਅਤੇ ਦਾਨਵ 'ਤਮੋ' ਤੇ 'ਰਜੋ' ਗੁਣਾਂ ਦੀ ਪ੍ਰਧਾਨਤਾ ਵਾਲੇ ਪਰ ਸਮਰੱਥਾ ਹੱਥ ਵਿਚ ਆਉਂਦਿਆਂ ਹੀ ਦੇਵਤਿਆਂ ਦਾ ਧਰਮ ਬਦਲ ਜਾਂਦਾ ਹੈ। ਉਹ ਉਨ੍ਹਾਂ ਹੀਣ ਬਿਰਤੀਆਂ ਦੇ ਸ਼ਿਕਾਰ ਹੋ ਜਾਂਦੇ ਨੇ— ਜਿਹੜੀਆਂ ਬਿਰਤੀਆਂ ਦਾਨਵਾਂ ਦੇ ਸੁਭਾਅ ਦਾ ਹਿੱਸਾ ਨੇ। ਪਰਮਾਤਮਾ ਆਪਣੀ ਕੁਦਰਤ ਦਾ ਸੰਤੁਲਨ ਜਾਂ ਸਾਂਵਾਪਣ ਕਾਇਮ ਰੱਖਣ ਖਾਤਰ ਦੇਵਤਿਆਂ ਦਾ ਅਭਿਮਾਨ ਦੂਰ ਕਰਨ ਲਈ ਮਹਿਖਾਸੁਰ ਤੇ ਸੁੰਭ ਦੈਂਤ ਪੈਦਾ ਕਰਦਾ ਹੈ।

**ਅਭਿਮਾਨ ਉਤਾਰਨ ਦੇਵਤਿਆ**
**ਮਹਿਖਾਸੁਰ, ਸੁੰਭ ਉਪਾਇਆ।**
**ਜੀਤ ਲਏ ਤਿਨ ਦੇਵਤੇ ਤਿਹਲੋਕੀ ਰਾਜ ਕਮਾਇਆ।**
**ਬੱਡਾ ਬੀਰ, ਅਖਾਇ ਕੈ ਸਿਰ ਉਪਰਿ ਛੱਤ੍ਰ ਫਿਰਾਇਆ।**
**ਦਿੱਤਾ ਇੰਦ੍ਰ ਨਿਕਾਲ ਕੈ ਤਿਨ ਗਿਰ ਕੈਲਾਸ ਤਕਾਇਆ।**
**ਡਰਿ ਕੈ ਹੱਥੋਂ ਦਾਨਵੀ ਦਿਲ ਅੰਦਰਿ ਤ੍ਰਾਸੁ ਵਧਾਇਆ।**
**ਪਾਸ ਦੁਰਗਾ ਦੇ ਇੰਦ੍ਰ ਆਇਆ।**

ਦੇਵਤੇ ਅਕਸਰ ਅਭਿਮਾਨ ਨਾਲ ਭਰ ਕੇ ਦੂਰ ਬਿਰਤੀਆਂ ਦੇ ਸ਼ਿਕਾਰ ਹੁੰਦੇ ਤੇ ਲੜਦਿਆਂ-ਭਿੜਦਿਆਂ ਦੈਂਤ ਉਨ੍ਹਾਂ ਨੂੰ ਜਿੱਤ ਕੇ ਇੰਦ੍ਰਪੁਰੀ ਜਾਂ ਅਮਰਾਪੁਰੀ ਵਿਚੋਂ ਭਜਾ ਕੇ ਪਾਤਾਲ ਲੋਕ ਵਿਚ ਜਾਣ ਲਈ ਮਜਬੂਰ ਕਰ ਦੇਂਦੇ।

ਚੌਦਾਂ ਭਵਨਾਂ ਅਥਵਾ ਚੌਦਾਂ ਲੋਕਾਂ ਵਿਚੋਂ ਧਰਤੀ ਤੋਂ ਉਪਰ ਨੂੰ ਸਵਰਗ ਨਾਲ ਸੰਬੰਧਤ ਸਤ ਭੁਵਨ ਨੇ ਤੇ ਧਰਤੀ ਤੇ ਹੇਠਾਂ ਨਰਕ ਨਾਲ ਸੰਬੰਧਤ ਸੱਤ ਭੁਵਨ। ਪਾਤਾਲ ਲੋਕ ਦੇ ਦੁੱਖ ਭੋਗਦਿਆਂ ਤੇ ਛੁਟਕਾਰੇ ਦਾ ਰਾਹ ਲੱਭਦਿਆਂ ਲੁਕਦੇ-ਛੁਪਦੇ ਦੇਵਤੇ ਉਨ੍ਹਾਂ ਕਾਰਨ ਦੇਵਤਿਆਂ ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਕੋਲ ਜਾਂਦੇ ਨੇ—ਜਿਹੜੇ 'ਸਤੋ', 'ਰਜੋ' ਤੇ 'ਤਮੋ' ਗੁਣ ਦੇ ਪ੍ਰਤੀਕ ਨੇ. ਪਰ ਇਹਨਾਂ ਕਾਰਨ ਦੇਵਤਿਆਂ ਦੀ ਆਪਣੀ ਸੀਮਾ ਹੈ। ਉਹ ਇਕੱਲੇ ਇਕੱਲੇ ਨੇ ਤਾਂ 'ਸ੍ਰਿਸ਼ਟੀ' 'ਸਥਿਤੀ' ਤੇ 'ਸਮੇਟਣ' ਵਾਲਾ ਆਪਣਾ ਆਪਣਾ ਕੰਮ ਕਰੀ ਜਾਂਦੇ ਨੇ। ਉਹ ਇਕੱਲੇ-ਇਕੱਲੇ ਦਾਨਵਾਂ ਦੇ ਸਾਹਮਣੇ ਕਮਜ਼ੋਰ ਨੇ ਇਸ ਲਈ ਲੜ ਕੇ ਵੀ ਦੇਵਤਿਆਂ ਦੀ ਮੱਦਦ ਨਹੀਂ ਕਰ ਸਕਦੇ। ਇਸ ਹਾਲਤ ਵਿਚ ਹੁੰਦਾ ਇਹ ਹੈ ਕਿ ਇਕ ਕਾਰਨ ਦੇਵਤਾ' ਦੂਜੇ 'ਕਾਰਨ ਦੇਵਤਾ' ਕੋਲ ਇੰਦ੍ਰ ਆਦਿ ਦੇਵਤਿਆਂ ਨੂੰ ਲੈ ਕੇ ਜਾਂਦਾ ਹੈ ਤੇ ਫਿਰ ਇਹ ਦੋਵੇਂ 'ਕਾਰਨ ਦੇਵਤਾ' ਤੀਜੇ 'ਕਾਰਨ ਦੇਵਤਾ' ਕੋਲ। ਤਿੰਨਾਂ ਕਾਰਨ ਦੇਵਤਿਆਂ ਜਾਂ ਤਿੰਨਾਂ ਤੱਤਾਂ ਦਾ ਇਕੱਠਿਆਂ ਹੋਣਾ ਹੀ ਸੰਘਾਰ ਦੀ, ਅਰਥਾਤ 'ਚੌਥੇ' ਦੀ ਸੂਚਨਾ ਹੈ। ਇਹ ਚੌਥਾ ਹੈ ਪਰਮਾਤਮਾ ਦੀ ਸ਼ਕਤੀ—ਜਿਸ ਨੂੰ ਆਗਮ ਸ਼ਾਸਤਰ ਵਿਚ ਬਿੰਦੂ ਅਤੇ 'ਦੁਰਗਾ ਸਪਤਸ਼ਤੀ ਵਿਚ 'ਅਰਧ ਮਾਤਰਾ' ਰੂਪ ਆਖਿਆ ਗਿਆ ਹੈ।

ਇਨ੍ਹਾਂ ਸਾਰੇ ਕਥਾਨਕਾਂ ਵਿਚ ਦੇਵਤੇ ਦਾਨਵ ਸਭ ਪ੍ਰਤੀਕ ਰੂਪ ਨੇ। ਅਸਲ ਕਥਾ ਮਨੁੱਖ ਦੀਆਂ ਉਨ੍ਹਾਂ ਦੇਵ-ਦਾਨਵੀ ਬਿਰਤੀਆਂ ਤੇ ਪ੍ਰਵਿਰਤੀਆਂ ਦੀ ਹੈ ਜੋ ਮਨੁੱਖ ਦੇ ਅੰਦਰ ਹਮੇਸ਼ਾਂ ਰਹਿੰਦੀਆਂ ਨੇ। ਉਨ੍ਹਾਂ ਵਿਚੋਂ ਕਦੇ ਦੇਵ-ਬਿਰਤੀਆਂ ਭਾਰੂ ਹੋ ਜਾਂਦੀਆਂ ਨੇ ਤੇ ਕਦੇ ਦਾਨਵੀ ਬਿਰਤੀਆਂ ਦੀ ਚੜ੍ਹ ਮੱਚ ਜਾਂਦੀ ਹੈ। ਮਨੁੱਖ ਦੇ ਅੰਦਰ ਇਨ੍ਹਾਂ ਬਿਰਤੀਆਂ ਰਾਹੀਂ ਲਗਾਤਾਰ ਇਕ ਤੋਂ ਬਾਅਦ ਇਕ ਸੰਘਰਸ਼ ਚਲਦਾ ਰਹਿੰਦਾ ਹੈ। ਮਨੁੱਖੀ ਸਰੀਰ ਦੇ ਮੁੱਖ ਰੂਪ ਵਿਚ ਦੋ ਹਿੱਸੇ ਨੇ। ਨਾਭੀ ਜਾਂ ਧੁੰਨੀ ਤੋ ਉਪਰਲਾ ਇਕ ਹਿੱਸਾ ਅਤੇ ਨਾਭੀ ਜਾਂ ਧੁੰਨੀ ਤੇ ਹੇਠਲਾ ਇਕ ਹਿੱਸਾ। ਉਪਰਲੇ ਹਿੱਸੇ ਦੀਆਂ ਬਿਰਤੀਆਂ ਦੇਵ ਬਿਰਤੀਆਂ ਨੇ ਤੇ ਹੇਠਲੇ ਹਿੱਸੇ ਦੀਆਂ ਪਸ਼ੂ (ਪਾਸ਼-ਬੰਧਨ-ਵਾਲੀਆਂ) ਬਿਰਤੀਆਂ। ਆਮ ਤੌਰ ਤੇ ਮਨੁੱਖ ਵਾਸ਼ਨਾਵਾਂ ਤੇ ਕਾਮਨਾਵਾਂ ਦੇ ਅਧੀਨ ਹੇਠਲੇ ਹਿੱਸੇ ਦੀਆਂ ਬਿਰਤੀਆਂ ਵਿਚ ਜੀਉਂਦਾ ਤੇ ਇਨ੍ਹਾਂ ਦੇ ਅਸਰ ਹੇਠ ਦੁੱਖ ਭੋਗਦਾ ਹੈ।

ਸਤਿਗੁਰੂ ਨਾਨਕ ਦੀ ਬਾਣੀ ਅਨੁਸਾਰ ਇਸ ਦੇਹ ਵਿਚ ਛੇ ਚੱਕਰ ਨੇ। ਤੰਤਰ-ਯੋਗ ਸ਼ਾਸਤਰ ਵਿਚ ਵੀ ਚਕਰ ਬਾਰੇ ਇਹੋ ਮਾਣਤਾ ਹੈ।

**"ਖਟੁ ਮਟੁ ਦੇਹੀ ਮਨੁ ਬੈਰਾਗੀ ॥**
**ਸੁਰਤਿ ਸਬਦੁ ਧੁਨਿ ਅੰਤਰ ਜਾਗੀ ॥**
**ਵਾਜੈ ਅਨਹਦੁ ਮੇਰਾ ਮਨੁ ਲੀਣਾ ॥**
**ਗੁਰ ਬਚਨੀ ਸਚਿ ਨਾਮਿ ਪਤੀਣਾ ॥**

ਇਹ ਛੇ ਚੱਕਰ ਹਨ—

**੧. ਚਾਰ ਕਮਲ ਪੱਤੀਆਂ ਤੇ ਚਾਰ ਅੱਖਰਾਂ ਵਾਲਾ 'ਮੂਲਾ ਧਾਰ' ਚੱਕਰ।**

੨. **ਛੇ ਕਮਲ ਪੱਤੀਆਂ ਤੇ ਛਿਆਂ ਅੱਖਰਾਂ ਵਾਲਾ ਸ੍ਵਾਧਿ ਸ਼ਠਾਨ ਚੱਕਰ।**

੩. **ਦਸ ਕਮਲ ਪੱਤੀਆਂ ਤੇ ਦਸਾਂ ਅੱਖਰਾਂ ਵਾਲਾ 'ਮਣੀਪੁਰ ਚੱਕਰ'।**

੪. **ਬਾਰਾਂ ਕਮਲ ਪੱਤੀਆਂ ਤੇ ਬਾਰਾਂ ਅੱਖਰਾਂ ਵਾਲ 'ਅਨਾਹਤ ਚੱਕਰ'।**

੫. **ਸੋਲਾਂ ਕਮਲ ਪੱਤੀਆਂ ਤੇ ਸੋਲਾਂ ਅੱਖਰਾਂ ਵਾਲਾ 'ਵਿਸ਼ੁੱਧ ਚੱਕਰ'।**

੬. **ਦੋ ਕਮਲ ਪੱਤੀਆਂ ਤੇ ਦੋ ਅੱਖਰਾਂ ਵਾਲਾ 'ਆਗਿਆ ਚੱਕਰ'।**

"ਮੂਲਾਧਾਰ ਚੱਕਰ" ਹੇਠਾਂ ਗੁਦਾ ਦੇ ਕੋਲ ਸਿਊਣ ਵਾਲੀ ਥਾਂ ਤੇ ਹੈ ਅਤੇ 'ਆਗਿਆ ਚੱਕਰ' ਭਰਵੱਟਿਆਂ ਤੋਂ ਚੋੜ੍ਹਾ ਉਪਰ ਮਸਤਕ ਵਿਚ। ਦੋਹਾਂ ਸਿਰਿਆਂ ਤੇ ਦੋ ਸਹਸ੍ਰਾਰ (ਹਜ਼ਾਰਾਂ ਕਮਲ ਪੱਤੀਆਂ ਵਾਲੇ) ਕਮਲ ਨੇ। ਉਪਰਲਾ ਸਹਸ੍ਰਾਰ ਕਮਲ ਅਧੋ ਮੁਖ ਹੈ ਅਤੇ ਹੇਠਲਾ ਸਹਸ੍ਰਾਰ ਕਮਲ ਉਰਧ ਮੁੱਖ। ਇਨ੍ਹਾਂ ਦੋਹਾਂ ਸਥਾਨਾਂ ਤੇ ਮਹਾਂ ਕਾਰਨ ਸਮੁੰਦਰ ਹਨ—ਜਿੱਥੇ 'ਪਰਾ ਵਾਕ' ਬਾਣੀ ਆਰ ਪਾਰ ਵਿਸਤ੍ਰਿਤ ਤੇ ਸਥਿਤ ਹੈ।

ਸਾਧਕ ਜੀਵ ਆਪਣੇ ਜਤਨ ਤੇ ਸਤਿਗੁਰੂ ਦੀ ਕਿਰਪਾ ਨਾਲ ਇਨ੍ਹਾਂ ਛੇਆਂ ਚੱਕਰਾਂ ਨੂੰ ਤੋੜਦਾ, ਉਲਟੇ ਕਮਲਾਂ ਨੂੰ ਸਿੱਧਿਆਂ ਕਰ ਕੇ ਖਿੜਾਉਂਦਾ ਹੋਇਆ ਸੁਖਮਨ ਨਾੜੀ ਰਾਹੀਂ ਉੱਪਰ ਆਗਿਆ ਚੱਕਰ ਵੱਲ ਵੱਧਦਾ ਹੈ। ਉਸ ਦੀ ਉਪਰ ਵੱਲ ਨੂੰ ਇਸ ਯਾਤਰਾ ਦਾ ਸੰਬਲ ਜਾਂ ਸਹਾਰਾ ਸਤਿਗੁਰੂ ਨਾਨਕ ਦੀ ਬਾਣੀ ਅਨੁਸਾਰ 'ਸੋਹੰ ਹੰਸਾ' ਮੰਤਰ ਹੈ।

**"ਸੋਹੰ ਹੰਸਾ ਜਪੁ ਜਾਪਹੁ**
**ਤ੍ਰਿਭਵਣ ਤਿਸੈ ਸਮਾਹਿ।**

ਜੀਵ ਜਿਉਂ-ਜਿਉਂ ਉੱਪਰ ਨੂੰ ਜਾਂਦਾ ਹੈ ਤਿਉਂ-ਤਿਉਂ ਨਾਦ ਵੀ ਆਪਣੇ ਨਦਨ-ਗੁੰਜਾਰ ਨਾਲ ਹੰਸਾ ਤੋਂ ਸੋਹੰ, ਸੋਹੰ ਤੋਂ ਅ-ਉ-ਮ ਦੇ ਰੂਪ ਵਿਚ ਬਦਲਣ ਦੇ ਕ੍ਰਮ ਵਿਚ ਲਗ ਜਾਂਦਾ ਹੈ।

ਛੇਵੇਂ ਆਗਿਆ ਚੱਕਰ ਤੱਕ ਜੀਵ ਦੀ ਯਾਤਰਾ ਸੰਘਰਸ਼ ਪੂਰਨ ਯਾਤਰਾ ਹੈ। ਨਾਮ ਜਪ ਅਤੇ ਪ੍ਰਾਣ ਅਥਵਾ ਨਾਦ ਸਾਧਨਾ ਦੀਆਂ ਜੁਗਤਾਂ ਦੇ ਨਾਲ ਸਤਿਗੁਰੂ ਦੀ ਸਹਾਇਤਾ ਉਪਲਬਧ ਰਹਿਣ ਨਾਲ ਹੀ ਜੀਵ ਦੀ ਗਤੀ 'ਆਗਿਆ ਚੱਕਰ' ਤੱਕ ਹੁੰਦੀ ਹੈ। ਏਥੋਂ ਤੱਕ ਦੀ ਯਾਤਰਾ ਬਿਰਤੀਆਂ ਦੀ ਉਹੋ ਸੰਘਰਸ਼ ਯਾਤਰਾ ਹੈ—ਜਿਸ ਵਿਚ ਦੇਵਤਿਆਂ ਤੇ ਦਾਨਵਾਂ ਦਾ ਯੁੱਧ ਹੁੰਦਾ ਹੈ ਤੇ ਫਿਰ ਤਿੰਨਾਂ ਕਾਰਨ ਦੇਵਤਿਆਂ ਦਾ ਸਹਿਯੋਗ ਹਾਸਿਲ ਰਹਿੰਦਾ ਹੈ। ਏਥੋਂ ਤੱਕ ਦਾ ਜਗਤ ਮਾਇਆ ਜਗਤ ਹੈ ਤੇ ਕਾਲ ਅਨੰਤ ਮਾਤ੍ਰਾਵਾਂ ਵਿਚ ਬਿਖਰਿਆ ਰਹਿੰਦਾ ਹੈ। ਆਗਿਆ ਚੱਕਰ ਤੱਕ ਪਹੁੰਚਦਿਆਂ-ਪਹੁੰਚਦਿਆਂ ਕਾਲ ਤੇ ਮਨ ਦੀਆਂ ਅਨੰਤ ਮਾਤ੍ਰਾਵਾਂ ਸੁੰਗੜ ਕੇ ਇਕੋ ਮਾਤਰਾ ਵਿਚ ਸਿਮਟ ਜਾਂਦੀਆਂ ਨੇ। ਇਕ ਮਾਤਰਾ ਦਾ ਅਰਥ ਹੈ—ਇਕ ਅੱਖਰ ਬੋਲਦਿਆਂ ਜਾਂ ਉਸ ਦਾ ਉਚਾਰਨ ਕਰਦਿਆਂ ਜਿੰਨਾ ਚਿਰ ਲੱਗਦਾ ਹੈ—ਉਸ ਨੂੰ ਕਾਲ ਦੀ 'ਇਕ ਮਾਤਰਾ' ਮੰਨਿਆ ਜਾਂਦਾ ਹੈ। ਇਹ ਇਕ ਮਾਤਰਾ ਬਿੰਦੂ ਰੂਪ ਵਿਚ ਪ੍ਰਗਟ ਹੁੰਦੀ ਹੈ ਤੇ ਇਸ ਬਿੰਦੂ ਨੂੰ ਇਕਾਗ੍ਰਤਾ ਦੀ ਭੂਮੀ ਆਖਿਆ ਜਾਂਦਾ ਹੈ।

—ਅ-ਉ-ਮ ਸ਼ਬਦ ਪ੍ਰਣਵ ਅਥਵਾ ਓਅੰਕਾਰ ਦੀਆਂ ਬਾਰਾਂ ਕਲਾਵਾਂ ਵਿਚੋਂ ਤਿੰਨ ਕਲਾ ਬਿੰਦੂ ਰੂਪ ਵਿਚ ਬਦਲ ਜਾਂਦੀਆਂ ਨੇ।

ਇਸ ਤੇ ਅਗਾਂਹ ਦਾ ਜਗਤ ਸ਼ੁਧ ਮਾਯਾ ਜਾਂ ਮਹਾਂ ਮਾਯਾ ਦਾ ਜਗਤ ਹੈ। ਕਾਲ ਤੇ ਮਨ ਦੀ 'ਇਕ ਮਾਤਰਾ' ਨਾਲ ਅਗਾਂਹ ਗਤੀ ਨਹੀਂ ਹੋ ਸਕਦੀ, ਕਿਉਂਕਿ ਅੱਗੇ ਸੂਖਮ ਜਗਤ ਹੈ। ਮਾਰਗ ਭਾਂਵੇਂ ਸਰਲ ਹੈ ਪਰ ਭੀੜਾ ਹੈ।

ਏਥੇ ਏਸੇ ਇਕਾਗ੍ਰਾ ਭੂਮੀ ਉੱਪਰ ਹੀ ਸਾਧਕ ਜੀਵ ਅਥਵਾ ਇੰਦ੍ਰ ਆਦਿ ਦੇਵਤਿਆਂ ਨੂੰ ਉਸ ਸ਼ਕਤੀ ਦੇ ਦਰਸ਼ਨ ਹੁੰਦੇ ਨੇ ਜਿਸ ਦਾ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਚੰਡੀ ਅਤੇ ਦੁਰਗਾ ਦੀ ਵਾਰ ਵਾਲੀ 'ਸ਼ਕਤੀ' ਦੇ ਰੂਪ ਵਿਚ ਵਰਣਨ ਕੀਤਾ ਹੈ।

ਏਥੇ ਇਹ ਸ਼ਕਤੀ 'ਅਰਧ ਮਾਤਰਾ' ਦੇ ਰੂਪ ਵਿਚ ਮੌਜੂਦ ਹੈ। ਮਾਰਕੰਡੇਯ ਪੁਰਾਣ ਵਿਚੋਂ ਲਈ ਗਈ ਕਥਾ ਜਿਸ ਦਾ ਨਾਮ 'ਦੁਰਗਾ ਸਪਤਸ਼ਤੀ' ਹੈ, ਵਿਚ ਇਸ ਸ਼ਕਤੀ ਬਾਰੇ ਲਿਖਿਆ ਹੈ :

**"ਅਰਧ ਮਾਤ੍ਰਾ ਸਿਥਿਤਾ ਨਿਤਯਾ**
**ਯਾਨੁਚਾਰਯਾ ਵਿਸ਼ੇਸ਼ਤਹ।"**

ਇਹ ਨਿਰਗੁਣਾ ਅਰਥਾਤ ਤਿੰਨਾਂ ਗੁਣਾਂ ਤੋਂ ਅਤੀਤ ਚੌਥੇ ਪਦ ਵਾਲੀ ਤੁਰੀਯਾ ਹੈ ਜਿਸ ਦਾ ਉਚਾਰਨ ਨਹੀਂ ਹੋ ਸਕਦਾ।

ਏਥੋਂ ਤੱਕ ਕਾਲ ਦੀਆਂ ਅਨੰਤ ਮਾਤਰਾ ਸਿਮਟ ਕੇ 'ਇਕ ਮਾਤਰਾ' ਵਿਚ ਸਮਾ ਜਾਂਦੀਆਂ ਹਨ ਤੇ ਇਹ ਇਕ ਮਾਤਰਾ ਏਥੇ ਹੀ ਰਹਿ ਜਾਂਦੀ ਹੈ। ਅੱਗੇ ਬਿੰਦੂ ਦੀ ਅਰਧ ਮਾਤਰਾ ਦੇ ਸਹਾਰੇ ਯਾਤਰਾ ਸ਼ੁਰੂ ਹੁੰਦੀ ਹੈ ਤੇ ਓਅੰਕਾਰ ਦੀਆਂ ਬਾਕੀ ਦੀਆਂ ਨੌਂ ਕਲਾ ਵਿਚੋਂ ਹਰੇਕ ਕਲਾ ਨੂੰ ਪਾਰ ਕਰਨ ਲੱਗਿਆਂ 'ਅੱਧੀ ਮਾਤਰਾ' ਦੇ ਕ੍ਰਮ ਨਾਲ ਹਰ ਵਾਰੀ ਇਹ 'ਅਰਧ ਮਾਤਰਾ' ਟੁੱਟ ਕੇ ਅੱਧੀ, ਫਿਰ ਉਸ ਤੋਂ ਅੱਧੀ ਅਤੇ ਫਿਰ ਉਸ ਤੋਂ ਅੱਧੀ ਹੁੰਦੀ-ਹੁੰਦੀ ਖੀਣ ਹੋ ਕੇ ਉਨਮਨੀ ਅਵਸਥਾ ਤੱਕ ੧/੨੫੬ ਤੇ ਕਿਸੇ ਕਿਸੇ ਪਹੁਤੇ ਦੇ ਕਥਨ ਅਨੁਸਾਰ ੧/੫੧੨ ਤੱਕ ਰਹਿ ਜਾਂਦੀ ਹੈ। ਏਨੀ ਸੂਖਮ ਮਾਤਰਾ ਦਾ ਉਚਾਰਨ ਕਾਲ ਨਹੀਂ ਹੈ। ਮਾਤਰਾ ਦੀ ਹੋਰ ਸੂਖਮਤਾ ਤਾਂ ਹੈ ਤੇ ਉਸ ਦੀ ਕੋਈ ਹੱਦ ਵੀ ਨਹੀਂ, ਪਰ ਪਹੁਤਿਆਂ ਦੀ ਪਹੁੰਚ ਏਥੋਂ ਤੱਕ ਹੀ ਸਹੀ ਹੋਈ ਹੈ।

ਬਿੰਦੂ ਤੇ ਉਨਮਨੀ ਅਥਵਾ ਮਹਾਂ ਬਿੰਦੂ ਤੱਕ ਓਅੰਕਾਰ ਦੀਆਂ ਕਲਾ ਇਹ ਹਨ—ਬਿੰਦੂ, ਅਰਧ ਚੰਦ੍ਰ, ਨਿਰੋਧਿਨੀ, ਨਾਦ, ਨਾਦਾਤ, ਸ਼ਕਤੀ, ਵਿਆਪਿਨੀ, ਸਮਨਾ ਤੇ ਉਨਮਨਾ।

ਸਮਨਾ ਤੱਕ ਮਨ ਦੀ ਪਛਾਣ ਰਹਿੰਦੀ ਹੈ ਤੇ ਕਾਲ ਦੀ ਗਤੀ ਵੀ, ਪਰ ਉਨਮਨਾ ਵਿਚ ਮਨ ਦੀ ਪਛਾਣ ਨਹੀਂ ਰਹਿੰਦੀ। ਪਿਛਲੇ ਬਿੰਦੂ ਦੀ 'ਅਰਧ ਮਾਤ੍ਰਾ' ਤੁਰੀਯਾ ਪਦ ਦੀ ਵਾਚਕ ਹੈ ਤੇ ਉਨਮਨਾ ਤੁਰੀਯਾਤੀਤ ਦੀ। ਅਰਧ ਮਾਤ੍ਰਾ ਚੌਥੇ ਸੁੰਨ ਦੀ ਲਖਾਇਕ ਹੈ—ਤੁਰੀਯਾਤੀਤ ਉਨਮਨਾ ਪੰਜਵੇਂ ਸੁੰਨ ਦੀ। ਚੌਥੇ ਸੁੰਨ ਨੂੰ ਸਤਿਗੁਰੂ ਨਾਨਕ ਦੇਵ ਜੀ ਨੇ ਇੰਜ ਬਿਆਨਿਆ ਹੈ।

**ਅੰਤਰਿ ਸੁੰਨੰ ਬਾਹਰਿ ਸੁੰਨੰ**
**ਤ੍ਰਿਭਵਣ ਸੁੰਨਮ ਸੁੰਨੰ ॥**
**ਚੌਥੇ ਸੁੰਨੈ ਜੋ ਨਰੁ ਜਾਣੈ**
**ਤਾ ਕਉ ਪਾਪੁ ਨ ਪੁੰਨੰ ॥**

ਇਹੋ ਚੌਥਾ ਸੁੰਨ ਹੀ 'ਜਪੁ' ਜੀ ਸਾਹਿਬ ਦਾ ਚੌਥਾ ਖੰਡ ਹੈ। ਉਨਮਨਾ 'ਕਾਲੀ' ਰੂਪ ਹੈ—ਕਿਉਂਕਿ ਏਥੋਂ ਤੱਕ ਹੀ ਕਾਲ ਸੀ। ਉਨਮਨੀ ਕਾਲ ਦਾ ਗ੍ਰਾਸ ਕਰ ਲੈਂਦੀ ਹੈ। ਏਹੋ ਉਨਮਨਾ ਸਥਿਤੀ ਹੀ ਨੌਵਾਂ ਨਾਦ ਹੈ। ਕਿਉਂਕਿ ਨਾਦ ਦਾ ਪਸਾਰ ਏਥੋਂ ਤੱਕ ਹੀ ਹੈ। ਸ਼ਬਦ ਬ੍ਰਹਮ ਵੀ ਏਥੋਂ ਤੱਕ ਹੀ ਹੈ। ਸ਼ਬਦਾਤੀਤ ਬ੍ਰਹਮ ਅਜੇ ਹੋਰ ਅਗੇਰੇ ਹੈ। 'ਜਪੁ' ਜੀ ਸਾਹਿਬ ਦਾ ਪੰਜਵਾਂ ਖੰਡ ਤੇ 'ਤੁਰੀਯਾਤੀਤ' ਭੂਮੀ ਇਕੋ ਹੀ ਹਨ।

[ਭਾਈ ਸਾਹਿਬ ਕਾਨ੍ਹ ਸਿੰਘ ਜੀ ਵਲੋਂ ਕੀਤੇ ਗਏ ਚੰਡੀ ਦੀ ਵਾਰ ਦੇ ਟੀਕੇ ਦੀ ਦੂਜੀ ਛਾਪ ਵਿਚ ਛੱਪ ਰਹੀ ਭੂਮਿਕਾ]

---

# ਕਹਿਣੀ ਤੇ ਕਰਨੀ

"ਪੰਜਾਬੀ ਭਾਸ਼ਾ ਨੂੰ ਦਫਤਰਾਂ ਵਿਚ ਲਾਗੂ ਕਰਾਉਣ ਲਈ ਪੰਜਾਬੀ ਲੇਖਕਾਂ ਅਤੇ ਪੰਜਾਬੀ ਦੇ ਚਹੇਤਿਆਂ ਵਲੋਂ ਜਿਲ੍ਹੇ ਪੱਧਰ ਤੇ ਧਰਨੇ ਮਾਰੇ ਜਾ ਰਹੇ ਸਨ। ਅਜੇ ਤੱਕ ਸਾਡੇ ਜਿਲ੍ਹੇ ਦਾ ਪ੍ਰਧਾਨ ਜਿਸ ਨੇ ਧਰਨੇ ਦੀ ਅਗਵਾਈ ਕਰਨੀ ਸੀ ਨਹੀਂ ਪਹੁੰਚਿਆ। ਅਚਾਨਕ ਉਹ ਕਚਹਿਰੀ ਵਿਚ ਦਾਖਲ ਹੁੰਦਾ ਹੈ।

"ਪ੍ਰਧਾਨ ਜੀ ਤੁਸੀਂ ਇੰਨਾ ਜਿਆਦਾ ਲੇਟ।" ਲੇਖਕ ਸਾਥੀਆਂ ਨੇ ਸਵਾਲ ਕੀਤਾ।

"ਮੈਨੂੰ ਬੜਾ ਜ਼ਰੂਰੀ ਕੰਮ ਸੀ।" ਪ੍ਰਧਾਨ ਨੇ ਅੱਗੋਂ ਜਵਾਬ ਦਿੱਤਾ। "ਇਸ ਨਾਲੋਂ ਵੀ ਵੱਡਾ ਤੇ ਜ਼ਰੂਰੀ ?" ਅੱਗੋਂ ਦੂਸਰਿਆਂ ਪੁਛਿਆ।

"ਹਾਂ ਮੇਰੇ ਪੁੱਤਰ ਦਾ ਅੱਜ ਦਾਖਲਾ ਫੀਸ ਜਮ੍ਹਾਂ ਕਰਾਉਣ ਦਾ ਆਖਰੀ ਦਿਨ ਸੀ। ਨਾਲੇ ਤੁਹਾਨੂੰ ਤਾਂ ਪਤਾ ਹੀ ਹੈ ਕਾਨਵੈਂਟ ਸਕੂਲ ਦਾ।" ਆਹ ਲਓ ਜੀ ਇਸ ਉਪਰ ਦਸਖ਼ਤ ਕਰ ਦਿਉ ਮੈਂ ਅੱਗੇ ਵਧਦਿਆਂ ਹੋਇਆਂ ਆਖਿਆ।

ਪ੍ਰਧਾਨ ਨੇ ਇਕ ਦਮ ਅੰਗਰੇਜ਼ੀ ਵਿਚ ਦਸਖ਼ਤ ਕਰਕੇ ਉੱਚੀ ਸਾਰੀ ਨਾਅਰਾ ਲਾਇਆ, "ਪੰਜਾਬੀ ਭਾਸ਼ਾ ਲਾਗੂ ਕਰੋ।"

"ਲਾਗੂ ਕਰੋ......ਲਾਗੂ ਕਰੋ" ਧਰਨੇ 'ਚ ਬੈਠੇ ਲੇਖਕਾਂ ਦੀ ਆਵਾਜ਼ ਨੇ ਧਰਤੀ ਨੂੰ ਕਾਂਬਾ ਛੇੜ ਦਿੱਤਾ।

**ਬਖਤੌਰ ਧਾਲੀਵਾਲ**
ਉਮਰਾਨੰਗਲ

# ਮਹੰਤ ਨਰਾਇਣ ਦਾਸ ਬਨਾਮ ਨਾਮਧਾਰੀ

**—ਗੁਰਬਖ਼ਸ਼ਸਿੰਘ ਬੰਨੋਆਨਾ**

ਸ. ਗੁਰਬਖਸ਼ ਸਿੰਘ ਬੰਨੋਆਣਾ ਦਾ ਨਾਮ ਕਿਸੇ ਜਾਣ ਪਛਾਣ ਦਾ ਮੁਥਾਜ ਨਹੀਂ । ਉਹ ਬਜ਼ੁਰਗ ਅਤੇ ਉਸਤਾਦ ਪਤਰਕਾਰ ਵਜੋਂ ਸਤਿਕਾਰੇ ਹੋਏ ਹਨ । ਵੱਖ ਵੱਖ ਵਿਚਾਰਾਂ ਦੇ ਸਿਆਸਤਦਾਨਾਂ ਅਤੇ ਸਮਾਜ ਦੇ ਹਰ ਵਰਗ ਦੇ ਲੋਕਾਂ ਨਾਲ ਇਹਨਾਂ ਦਾ ਵਾਹ ਰਹਿੰਦਾ ਹੈ ।

ਵਰਿਆਮ ਦੇ ਪਾਠਕ ਉਹਨਾਂ ਦੇ ਲੇਖਾਂ ਦੇ ਪਰਸੰਸਕ ਹਨ । ਹਥਲਾ ਲੇਖ ਵੀ ਇਤਿਹਾਸ ਦੀ ਇਕ ਅਹਿਮ ਘਟਨਾ ਨਾਲ ਜੁੜੀਆਂ ਕੁਝ ਭੂਮਿਕਾਵਾਂ ਵਲ ਝਾਤ ਪਵਾਂਦਾ ਹੈ ।

—ਸੰਪਾਦਕ

---

ਮਾਸਟਰ ਤਾਰਾ ਸਿੰਘ ਨੇ "ਮੇਰੀ ਯਾਦ" ਵਿਚ ਲਿਖਿਆ ਹੈ :

"ਜਦੋਂ ਗੁਰਦੁਆਰਿਆਂ ਉੱਤੇ ਅਕਾਲੀ ਕਬਜ਼ੇ ਕਰ ਰਹੇ ਸਨ ਤਾਂ ਨਨਕਾਣਾ ਸਾਹਿਬ ਵਲ ਧਿਆਨ ਜਾਣਾ ਭੀ ਜ਼ਰੂਰੀ ਸੀ ਕਿਉਂਕਿ ਇੱਕ ਤਾਂ ਗੁਰੂ ਨਾਨਕ ਸਾਹਿਬ ਜੀ ਦਾ ਜਨਮ ਸਥਾਨ ਸੀ, ਦੂਜਾ ਇਸ ਨਾਲ ਜਾਇਦਾਦ ਬਹੁਤ ਸੀ, ਤੀਜੇ ਇਸ ਗੁਰਦੁਆਰੇ ਨੂੰ ਸਿੰਘ ਸਭੀਆਂ ਦੇ ਵਿਰੁਧ ਵਰਤਿਆ ਜਾਂਦਾ ਸੀ ਤੇ ਚੋਥੇ ਏਥੋਂ ਦੇ ਮਹੰਤ ਨਰੈਣ ਦਾਸ ਦੀ ਬਦਮਾਸ਼ੀ ਦੀਆਂ ਕਹਾਣੀਆਂ ਬਹੁਤ ਪ੍ਰਚਲਤ ਸਨ । ਇਕ ਮਰਾਸਣ ਤਾਂ ਮਹੰਤ ਨੇ ਪ੍ਰਗਟ ਤੌਰ ਉਤੇ ਰੱਖੀ ਹੋਈ ਸੀ ਜਾਂ ਵਿਆਹੀ ਸੀ । ਇਸ ਵਿਚੋਂ ਮਹੰਤ ਦੇ ਮੁੰਡੇ ਕੁੜੀਆਂ ਭੀ ਸਨ । ਇਸ ਥਾਂ ਦਾ ਮਹੰਤ ਬਹੁਤ ਪੈਸੇ ਵਾਲਾ ਤੇ ਬਹੁਤ ਜ਼ਬਰਦਸ਼ਤ ਸੀ ।"

ਇਹ ਮਹੰਤ ਗੁਰਦੁਆਰਾ ਸੁਧਾਰ ਲਹਿਰ ਦੀ ਚੜ੍ਹਤ ਨਾਲ ਇਕ ਸੁਰ ਹੋਣ ਨੂੰ ਤਿਆਰ ਨਹੀਂ ਸੀ ।

ਡਾ: ਗੋਪਾਲ ਸਿੰਘ ਨੇ ਆਪਣੀ ਪੁਸਤਕ "ਏ ਹਿਸਟਰੀ ਆਫ਼ ਦਾ ਸਿੱਖ ਪੀਪਲ" ਵਿਚ ਕਿਹਾ ਹੈ :

"The custodians, seeing the mood of the devotees and the surchaged political atmosphere did not resist for long. But Mahant Narain Dass, custodian of Nankana Sahib, the birth place of Guru Nanak, thought diffrently."

ਮਹੰਤ ਨੂੰ ਅੰਗਰੇਜ਼ ਹਾਕਮਾਂ ਤੇ ਅਫ਼ਸਰਸ਼ਾਹੀ ਤੋਂ ਮਿਲ ਰਹੀ ਸਰਪਰਸਤੀ ਅਤੇ ਹੱਲਾਸ਼ੇਰੀ, ਅਫਸਰਾਂ ਤੋਂ ਲੈ ਕੇ ਬਦਮਾਸ਼ਾਂ ਤੱਕ ਨੂੰ ਖ਼ਰੀਦਣ ਦੀ ਆਪਣੀ ਸ਼ਕਤੀ, ਭਾੜੇ ਦੇ ਬਦਮਾਸ਼ਾਂ ਅਤੇ ਗੁੰਡਿਆਂ ਦੀ ਸੈਨਾ, ਲਸੰਸੀ ਅਤੇ ਗੈਰ-ਲਸੰਸੀ, ਖਰੀਦੇ ਅਤੇ ਉਚੇਚੇ ਤੌਰ ਤੇ ਜਨਮ ਅਸਥਾਨ ਦੇ ਅੰਦਰ ਤਿਆਰ ਕਰਵਾਏ ਹਥਿਆਰਾਂ, ਜਮਾਂ ਕੀਤੇ ਮਿੱਟੀ ਦੇ ਤੇਲ ਅਤੇ ਕਮੀਨੀ ਤੋਂ ਕਮੀਨੀ ਜ਼ਾਲਮਾਨਾ ਕਾਰਵਾਈ ਕਰ ਸਕਣ ਦੀ ਆਪਣੀ ਸਮਰਥਾ ਉੱਤੇ ਕਹਿਰਾਂ ਦਾ ਮਾਣ ਸੀ । ਉਹਨੇ ਇਹਦੀ ਵਰਤੋਂ ਕੀਤੀ ਤੇ ਨਨਕਾਣਾ ਸਾਹਿਬ ਦਾ ਉਹ ਸਾਕਾ ਵਾਪਰਿਆ ਜਿਸ ਨੇ ਸਾਰੀ ਲੋਕਾਈ ਨੂੰ ਹਿਲਾ ਕੇ ਰੱਖ ਦਿੱਤਾ । ਨਰੈਣ ਦਾਸ ਦੀ ਮਹੰਤ ਸ਼ਾਹੀ ਸ਼ਹੀਦਾਂ ਦੇ ਲਹੂ ਵਿਚ ਡੁੱਬ ਗਈ ।

ਪਰ ਇਸ ਵੇਲੇ ਅਸੀਂ ਉਹਨਾਂ ਪੱਖਾਂ ਤੇ ਘਟਨਾਵਾਂ ਦੇ ਵੇਰਵਿਆਂ ਵਿੱਚ ਨਹੀਂ ਜਾ ਰਹੇ, ਵਿਚਾਰ ਅਧੀਨ ਵਿਸ਼ਾ ਹੈ ਆਪਣੇ ਹੱਕ ਵਿਚ ਸਮਰਥਨ ਜੁਟਾਣ ਲਈ ਉਸ ਵਲੋਂ ਕੀਤੀਆਂ ਗਈਆਂ ਕੋਸ਼ਿਸ਼ਾਂ ।

ਇਸ ਸਿਲਸਿਲੇ ਵਿਚ ਜਿਹੜਾ ਵਿਅਕਤੀ ਉਹਦੇ ਲਈ ਸੱਭ ਤੋਂ ਵਧ ਸਹਾਈ ਹੋ ਰਿਹਾ ਸੀ ਉਹ ਸੀ ਬਾਬਾ ਕਰਤਾਰ ਸਿੰਘ ਬੇਦੀ । ਉਹ ਰਾਵਲਪਿੰਡੀ ਦੇ ਸਰ ਖੇਮ ਸਿੰਘ ਬੇਦੀ ਦਾ ਪੁੱਤਰ ਸੀ ਅਤੇ ਜ਼ਿਲਾ ਮਾਂਟਗੁਮਰੀ ਦਾ ਵੱਡਾ ਲੈਂਡਲਾਰਡ । ਉਹ ਆਨਰੇਰੀ ਕਪਤਾਨ, ਸਿਵਲ ਜੱਜ, ਆਨਰੇਰੀ ਮੈਜਿਸਟਰੇਟ ਅਤੇ ਪੰਜਾਬ ਲੈਜਿਸਲੇਟਿਵ ਕੌਂਸਲ ਦਾ ਨਾਮਜ਼ਦ ਮੈਂਬਰ ਸੀ ।

ਸ: ਮਹਿੰਦਰ ਸਿੰਘ ਨੇ ਆਪਣੀ ਪੁਸਤਕ "ਦਾ ਅਕਾਲੀ ਸਟਰਗਲ (ਅਕਾਲੀ ਸੰਘਰਸ਼) ਵਿੱਚ ਉਪਰੋਕਤ ਜਾਣਕਾਰੀ ਪ੍ਰਦਾਨ ਕਰਨ ਤੋਂ ਉਪਰੰਤ ਲਿਖਿਆ ਹੈ :

"In consultation with Baba Kartar Singh Bedi and other Mahants, Narain Dass arranged a meeting at Nankana which was attended by over sixty Mahants It was decided at the meeting not to recognise the authority of the newly formed S.G.P.C and a parallel committee was formed with Mahant Narain Dass as its president and Mahant Basant Dass as the secretary. A news paper (Sant Sewak) was also started from Lahore to carry on propaganda against the Akali movement."

ਕਾਮਰੇਡ ਸੋਹਣ ਸਿੰਘ ਜੋਸ਼ ਨੇ "ਅਕਾਲੀ ਮੋਰਚਿਆਂ ਦਾ ਇਤਿਹਾਸ" ਵਿਚ ਲਗ ਭਗ ਇਹੋ ਜਾਣਕਾਰੀ ਦਿੱਤੀ ਹੈ । ਉਹਨਾ ਨੇ ਲਿਖਿਆ ਹੈ ।

"ਪ੍ਰਾਪੇਗੰਡੇ ਨੂੰ ਮਜ਼ਬੂਤ ਕਰਨ ਲਈ ਮਹੰਤ ਨੇ

ਸਲਾਹਕਾਰਾਂ ਨਾਲ ਮਸ਼ਵਰਾ ਕਰਕੇ ਨਨਕਾਣੇ ਸਾਹਿਬ ਵਿੱਚ ਸਾਧੂਆਂ ਤੇ ਮਹੰਤਾਂ ਦੀ ਇਕ ਮੀਟਿੰਗ ਸੱਦੀ। ਇਸ ਵਿਚ ਕੋਈ ਸੱਠ ਪੈਂਠ ਸਾਧੂ ਤੇ ਸੰਤ ਮਹੰਤ ਇਕੱਠੇ ਹੋਏ। ਉਸ ਇਕੱਠ ਵਿਚ ਬੇਦੀ ਕਰਤਾਰ ਸਿੰਘ ਵੀ ਸ਼ਾਮਲ ਸੀ। ਇਸ ਵਿਚ ਸ਼੍ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਦੇ ਖਿਲਾਫ ਧੂਆਂਧਾਰ ਤਕਰੀਰਾਂ ਹੋਈਆਂ, ਅਤੇ ਫੈਸਲਾ ਕੀਤਾ ਗਿਆ ਕਿ ਇਹ ਇਕੱਠ ਸ਼੍ਰੋਮਣੀ ਕਮੇਟੀ ਨੂੰ ਮਾਨਤਾ ਦੇਣੋ ਇਨਕਾਰ ਕਰਦਾ ਹੈ ਅਤੇ ਸਾਧੂਆਂ ਤੇ ਮਹੰਤਾਂ ਦੀ ਆਪਣੀ ਇਕ ਕਮੇਟੀ ਕਾਇਮ ਕਰਦਾ ਹੈ। ਮਹੰਤਾਂ ਨੇ ਆਪਣੇ ਮਨੋਰਥ ਦੇ ਪਰਚਾਰ ਲਈ 'ਸੰਤ ਸੇਵਕ' ਨਾਮ ਦਾ ਅਖਬਾਰ ਕੱਢਣ ਦਾ ਵੀ ਫੈਸਲਾ ਕੀਤਾ ਅਤੇ ਅਖਬਾਰ ਦੇ ਤੇ ਹੋਰ ਖਰਚਾਂ ਲਈ ਉਸੇ ਵੇਲੇ ਲੱਗਭਗ ਸੱਠ ਹਜ਼ਾਰ ਰੁਪਇਆ ਇਕੱਠਾ ਹੋ ਗਿਆ। ਕਮੇਟੀ ਦਾ ਪ੍ਰਧਾਨ ਮਹੰਤ ਨਰਾਇਣ ਦਾਸ ਨਨਕਾਣਾ ਅਤੇ ਸਕੱਤਰ ਮਹੰਤ ਬਸੰਤ ਦਾਸ ਗੁਰਦੁਆਰਾ ਮਾਣਕ, ਥਾਪੇ ਗਏ।''

ਮਾਸਟਰ ਤਾਰਾ ਸਿੰਘ ਅਨੁਸਾਰ ''ਨਨਕਾਣਾ ਸਾਹਿਬ ਦਾ ਮਹੰਤ, ਮਹੰਤਾਂ ਦਾ ਮੋਢੀ ਬਣਿਆ ਤੇ ਉਸਨੇ ਬਾਬਾ ਕਰਤਾਰ ਸਿੰਘ ਬੇਦੀ ਦੀ ਪ੍ਰਧਾਨਗੀ ਹੇਠਾਂ ਲਾਹੌਰ ਵਿਚ ਇਕ ਕਾਨਫਰੰਸ ਰਖੀ।''

ਪਰ ਇਹ ਗੱਲਾਂ ਅਜਿਹੇ ਹੁੰਗਾਰੇ ਦੀਆਂ ਪ੍ਰਤੀਕ ਨਹੀਂ ਸਨ, ਜੋ ਮਹੰਤ ਸ਼ਾਹੀ ਨੂੰ ਬਚਾ ਸਕਦੀਆਂ।

''ਅਕਾਲੀ ਮੋਰਚਿਆਂ ਦਾ ਇਤਿਹਾਸ'' ਅਨੁਸਾਰ ''ਮਹੰਤ ਨੇ ਮਹਾਰਾਜਾ ਪਟਿਆਲਾ ਨੂੰ ਲਾਹੌਰ ਵਿਚ ਮਿਲ ਕੇ ਮਦਦ ਹਾਸਲ ਕਰਨ ਦੀ ਕੋਸ਼ਿਸ਼ ਕੀਤੀ। ਪਰ ਉਸਨੇ ਮਹੰਤ ਨੂੰ ਪੰਥ ਤੋਂ ਬਾਗ਼ੀ ਨਾ ਹੋਣ ਦੀ ਰਾਏ ਦਿਤੀ ਅਤੇ ਆਖਿਆ ਕਿ ਵਧੀਆ ਗੱਲ ਇਹ ਹੈ ਕਿ ਉਹ ਚੰਗੇ ਸਿੱਖਾਂ ਦੀ ਕਮੇਟੀ ਬਣਾਕੇ ਗੁਰਦੁਆਰੇ ਦਾ ਪਰਬੰਧ ਉਸ ਦੇ ਹਵਾਲੇ ਕਰ ਦੇਵੇ। ਸ਼੍ਰੋਮਣੀ ਕਮੇਟੀ ਦੇ ਹਵਾਲੇ ਕਰਨ ਦੀ ਗੱਲ ਉਸ ਨੇ ਨਹੀਂ ਸੀ ਕੀਤੀ।''

ਪਰ ਇਥੇ ਇੱਕ ਹੋਰ ਗੱਲ ਦਾ ਜ਼ਿਕਰ ਕਰਨਾ ਵੀ ਜ਼ਰੂਰੀ ਜਾਪਦਾ ਹੈ ਜਿਹੜੀ ਇਤਿਹਾਸ ਦੇ ਖੋਜੀਆਂ ਅਤੇ ਵਿਦਿਆ-ਰਥੀਆਂ ਵਲੋਂ ਬਹੁਤ ਘੱਟ ਨੋਟ ਕੀਤੀ ਗਈ ਹੈ। ਇਸ ਗੱਲ ਦਾ ਸੰਬੰਧ ਨਾਮਧਾਰੀਆਂ ਦੀ ਭੂਮਿਕਾ ਨਾਲ ਹੈ। ਮਹੰਤ ਨੇ ਨਾਮਧਾਰੀ ਭਾਈਚਾਰੇ ਨੂੰ ਵੀ ਆਪਣੀਆਂ ਸਾਜ਼ਸ਼ਾਂ ਦਾ ਮੋਹਰਾ ਬਨਾਉਣ ਦੀ ਕੋਸ਼ਿਸ਼ ਕੀਤੀ ਸੀ ਅਤੇ ਇਸ ਵਿਚ ਉਸ ਨੂੰ ਨਾਕਾਮੀ ਦਾ ਮੂੰਹ ਵੇਖਣਾ ਪਿਆ ਸੀ।

ਤਰਨ ਸਿੰਘ ਵਹਿਮੀ ਨੇ 'ਜਸ ਜੀਵਨ ਦੂਜਾ ਭਾਗ' ਦੇ ਕਾਂਡ ੧੯੮੭ ਬਿਕਰਮੀ ਵਿਚ ਲਿਖਿਆ ਹੈ :

''ਕੱਤਕ ਪੂਰਨਮਾਸ਼ੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਨਕਾਣੇ ਸਾਹਿਬ ਦਰਸ਼ਨ ਦਿੱਤੇ। ਸ਼ਬਦੀ ਤੇ ਰਾਗੀ ਜੱਥੇ ਆਏ। ਦੀਵਾਨ ਲੱਗੇ। ਸੰਤ ਮੰਗਲ ਸਿੰਘ ਜੀ ਤੇ ਸੰਤ ਭਗਤ ਸਿੰਘ ਜੀ ਦਾ ਮਹੰਤ ਨਾਲ ਕੁਝ ਪ੍ਰੇਮ ਸੀ, ਕਿਉਂਕਿ ਮਹੰਤ ਇਹਨਾਂ ਦੀ ਮਿਲਤ ਕਰ ਹੀ ਨਾਮਧਾਰੀ ਗੁਰਦੁਆਰੇ ਲਈ ਜਗ੍ਹਾ ਦਿੱਤੀ ਸੀ। ਭਰੇ ਦੀਵਾਨ ਵਿਚ ਮਹੰਤ ਨਰਾਇਣ ਦਾਸ ਤੇ ਲਾਲ ਸਿੰਘ ਵੈਦ ਮੁਸਤ੍ਰਾਪੁਰ ਦਾ ਤੇ ਮਹੰਤ ਕਿਰਪਾ ਸਿੰਘ ਗੁਰੂਸਰ ਸਤਲਾਨੀ ਵਾਲਾ ਆਏ। ਮੰਗਲ ਸਿੰਘ ਜੀ ਸਾਥ ਹੋ ਸਤਿਗੁਰੂ ਜੀ ਨੂੰ ਜਨਾਇਆ ਕਿ ਇਹ ਖਾਸ ਗੱਲ ਦੇ ਖਿਆਲ ਨਾਲ ਆਏ ਹਨ। ਸਤਿਗੁਰੂ ਜੀ ਆਦਰ ਦੇ ਸਾਧਾਂ ਵਾਲੀ ਸਫ਼ ਤੇ ਬਠਾਇਆ। ਦੀਵਾਨ ਦੇ ਭੋਗ ਪੈਣ ਬਾਦ ਸੰਤ ਮੰਗਲ ਸਿੰਘ ਜੀ ਸਤਿਗੁਰੂ ਜੀ ਨੂੰ ਦੱਸਿਆ ਕਿ ਅਖੌਤੀ ਅਕਾਲੀ ਬਣਿਆ ਸਰਕਾਰੀ ਲੋਕਾਂ ਸਿੰਘ-ਸਭੀਆਂ ਜਿਵੇਂ ਅੱਗੇ ਨਿਹੰਗਾਂ ਤੋਂ ਅਕਾਲ ਤਖਤ ਖੁੱਥਾ ਹੈ ਮਹੰਤ ਜੀ ਵੇਖਦੇ ਹਨ ਕਿ ਇਹ ਗੁਰੂ ਨਾਨਕ ਅਸਥਾਨ ਸਾਰੇ ਉਹ ਇਹਨਾਂ ਤੋਂ ਖੋਹਣੇ ਚਾਹੁੰਦੇ ਹਨ।

''ਮਹੰਤ ਨਰੈਣ ਦਾਸ ਤੇ ਵੈਦ ਕਿਰਪਾ ਸਿੰਘ ਮਹੰਤ ਭੀ ਸਤਿਗੁਰੂ ਜੀ ਦੇ ਹਜ਼ੂਰ ਆਏ। ਤੇ ਮਹੰਤ ਨੇ ਗੁਰਦੁਆਰੇ ਦੀਆਂ ਕੁੰਜੀਆਂ ਦਾ ਗੁੱਛਾ ਗੁਰੂ ਜੀ ਦੇ ਅੱਗੇ ਰੱਖ, ਮੱਥਾ ਟੇਕ ਕਿਹਾ ਮੈਂ ਉਨ੍ਹਾਂ ਨੂੰ ਦੇ ਕੇ ਰਾਜ਼ੀ ਨਹੀਂ, ਆਪ ਗੁਰੂ ਹੋ ਤੇ ਲੰਗਰ ਚਲਾਂਦੇ ਹੋ, ਮੈਥੋਂ ਲੈ ਲਵੋ।

ਸਤਿਗੁਰੂ ਜੀ ਉੱਤਰ ਦਿੱਤਾ, ਤੁਸਾਂ ਕਦੇ ਕਸ਼ਟ ਸਹਿ ਇਹਨਾਂ ਗੁਰੂ ਅਸਥਾਨਾਂ ਦੀ ਸੇਵਾ ਕੀਤੀ ਹੈ। ਉਸ ਦਾ ਫਲ ਭਾਗ ਲੱਗਾ ਹੈ ਤੇ ਤੁਸੀਂ ਹੁਣ ਉਪਾਧਾਂ ਬਿਕਾਰਾਂ ਵਿੱਚ ਪੈ ਗਏ ਹੋ। ਸਾਨੂੰ ਭਜਨ ਬਾਣੀ ਕਰਨ ਤੇ ਕਰਾਣ ਦਾ ਕਰਤੇ ਵਲੋਂ ਹੁਕਮ ਹੈ, ਕਹਿ ਉਹ ਕੁੰਜੀਆਂ ਦਾ ਗੁੱਛਾ ਪਰ੍ਹੇ ਕਰ ਦਿੱਤਾ। ਸੰਤ ਮੰਗਲ ਸਿੰਘ ਜੀ ਕੁਝ ਕੁਸਕ ਨਾ ਸਕੇ, ਭਾਵੇਂ ਕੁਝ ਕਹਿਣਾ ਚਾਹੁੰਦੇ ਸੀ।

ਮਹੰਤ ਕੁੰਜੀਆਂ ਲੈ ਜਦ ਨਿਰਾਸ, ਸਣੇ ਸਾਥੀਆਂ ਦੇ ਮੁੜ ਪਿਆ ਤਾਂ ਸੰਤ ਜੀ ਨੇ ਹੱਸ ਕੇ ਕਿਹਾ, ਇਹੋ ਜਿਹੇ ਮੁਰਗੇ ਕਦੇ ਹੱਥ ਆਉਂਦੇ ਹਨ। ਤਾਂ ਸਤਿਗੁਰੂ ਜੀ ਕਿਹਾ ਜੋ ਐਸੇ ਮੁਰਦਿਆਂ ਦੇ ਧਾਨ ਨੂੰ ਹੱਥ ਪਾਉਂਦੇ ਹਨ ਉਹ ਦੁੱਖ ਉਠਾਉਂਦੇ ਹਨ। ਇਹ ਇਲ ਦੀ ਬੋਟੀ ਹੈ ਜੋ ਸੁਟ ਪਾਉਂਦੇ ਹਨ ਉਹ ਸੁਖੀ ਰਹਿੰਦੇ ਹਨ ਤੇ ਸਤਿਗੁਰੂ ਜੀ ਕਿਹਾ ਸੰਤ ਜੀ ਤੁਹਾਨੂੰ ਕੀ ਪਤੈ ਇਸ ਗੁੱਛੇ ਫੜੇ ਦਾ ਨਤੀਜਾ ਕੀ ਨਿਕਲੇਗਾ।''

ਇਸੇ ਕਾਂਡ ਵਿਚ ਅੱਗੇ ਚਲ ਕੇ ਤਰਨ ਸਿੰਘ ਵਹਿਮੀ ਨੇ ਲਿਖਿਆ ਹੈ :—

''ਸਤਿਗੁਰੂ ਜੀ ਆਪਣੀ ਨਾਭੇ ਵਲੋਂ ਮਿਲੀ ਕਾਰ ਤੇ ਸਰਮੁੱਖ ਸਿੰਘ ਡਰਾਈਵਰ ਤੇ ਭਾਈ ਵਜ਼ੀਰ ਸਿੰਘ ਜੀ, ਸੰਤ

ਬਹਾਦਰ ਸਿੰਘ ਜੀ, ਸੰਤ ਮੋਹਕਮ ਸਿੰਘ ਜੀ ਰਾਵਲ ਪਿੰਡੀ ਦਰਸ਼ਨ ਦਿੱਤੇ ਤੇ ਰਾਵਲ ਪਿੰਡੀਓਂ ਪਹਾੜ ਵਲ ਜਗ੍ਹਾ ਦੇਖ ਖੂਹ ਲਾਣ ਲੰਗਰ ਦੀ ਜਗ੍ਹਾ ਤੇ ਦੀਵਾਨ ਤੇ ਤੰਬੂਆਂ ਜੋਗ ਜਗ੍ਹਾ ਦਸ ਵਾਪਸ ਭੈਣੀ ਸਾਹਿਬ ਆਏ ਤੇ ਦਸਿਆ ਨਨਕਾਣੇ ਸਾਹਿਬ ਮਹੰਤ ਨਰੈਣ ਦਾਸ ਨੇ ਸਿੱਖਾਂ ਨੂੰ ਗੁਰਦੁਆਰੇ ਦਾ ਕਬਜ਼ਾ ਲੈਣ ਗਿਆਂ ਬਹੁਤ ਨੂੰ ਕਸ਼ਟ ਦੇ ਸਾੜ, ਕਾੜ-ਕਾੜ ਗੋਲੀਆਂ ਮਾਰ ਬੰਨ੍ਹ ਕਈ ਸੌ ਦੇ ਕਰੀਬ ਨੂੰ ਮਾਰ ਫੂਕ ਦਿੱਤਾ ਹੈ ।ਤੇ ਹੋਰ ਜੱਥੇ ਹੁਣ ਸਿੱਖਾਂ ਦੇ ਉਧਰ ਜਾ ਰਹੇ ਹਨ ਤੇ ਦਸਦੇ ਹਨ, ਅੰਗਰੇਜ਼ ਨੇ ਨਰੈਣ ਦਾਸ ਤੋਂ ਲਈਆਂ ਕੁੰਜੀਆਂ ਸਿੱਖਾਂ ਨੂੰ ਫੜਾ ਦਿੱਤੀਆਂ ਹਨ । ਅਖਬਾਰਾਂ ਤੇ ਇਹ ਆਮ ਚਰਚਾ ਹੈ ਕਿ ਹੁਣ ਸਭ ਗੁਰਦੁਆਰੇ ਸਿਖ ਮਲ ਲੈਣਗੇ ਪੁਰਾਣੇ ਪੁਜਾਰੀਆਂ ਤੋਂ ਖੋਹ । ਤੇ ਸੰਤ ਮੰਗਲ ਸਿੰਘ ਜੀ ਫਤੂਹੀ ਚੱਕੀਏ ਨੂੰ ਨੇੜੇ ਕਰ ਕਿਹਾ, ਦੇਖ ਉਸ ਕੁੰਜੀਆਂ ਦੇ ਗੁੱਛੇ ਕੀ ਰੰਗ ਖੋਲ੍ਹਿਆ ਹੈ ।"

ਹਾਂ ਇਕ ਪਾਸੇ ਮਹਾਰਾਜ ਪ੍ਰਤਾਪ ਸਿੰਘ ਦਾ ਇਹ ਚਾਈਆ ਸੀ ਤੇ ਦੂਜੇ ਪਾਸੇ ਬਾਬਾ ਕਰਤਾਰ ਸਿੰਘ ਬੇਦੀ ਵੀ ਸੂਝ ਆਪਣੇ ਮੰਤਕੀ ਹਸ਼ਰ ਦੀ ਉਡੀਕ ਕਰ ਰਹੀ ਸੀ । ਛੇਤੀ ਹੀ ਪਿਛੋਂ ਉਸ ਨੂੰ ਕੰਨਾਂ ਨੂੰ ਹੱਥ ਲਾਉਣੇ ਪਏ ।

ਪ੍ਰਤੀਕਿਰਿਆ ਕਿੰਨੀ ਵਿਆਪਕ ਸੀ ਇਸ ਦਾ ਅਨੁਮਾਨ ਮੋਹਿੰਦਰ ਸਿੰਘ ਦੇ ਇਹਨਾਂ ਸ਼ਬਦਾਂ ਤੋਂ ਲਾਇਆ ਜਾ ਸਕਦਾ ਹੈ ।

"ਜਲ੍ਹਿਆਂਵਾਲਾ ਬਾਗ ਦੇ ਕਤਲ-ਏ-ਆਮ ਤੋਂ ਪਿਛੋਂ ਨਨਕਾਣਾ ਸਾਹਿਬ ਦੇ ਦੁਖਾਂਤ ਨੇ ਪ੍ਰੈਸ ਵਿਚ ਅਤੇ ਲੋਕਾਂ ਵਿਚਾ ਸਭ ਤੋਂ ਵੱਧ ਜਨਤਕ ਆਲੋਚਨਾ ਨੂੰ ਵਾਜ ਮਾਰੀ ।

ਮਹਾਤਮਾ ਗਾਂਧੀ ਨੇ ਆਖਿਆ "ਹਰ ਇਕ ਚੀਜ਼ ਡਾਇਰ ਸ਼ਾਹੀ ਦੇ ਦੂਜੇ ਐਡੀਸ਼ਨ ਵੱਲ ਸੰਕੇਤ ਦਿੰਦੀ ਹੈ। ਜਲ੍ਹਿਆਂ ਵਾਲੇ ਬਾਗ ਦੇ ਵਹਿਸ਼ੀਪੁਣੇ ਨਾਲੋਂ ਵੀ ਵਧੇਰੇ ਵਹਿਸ਼ੀਆਣਾ ਅਤੇ ਵਧੇਰੇ ਸ਼ੈਤਾਨੀ ਭਰਿਆ ।"

ਸਾਰਾ ਰਾਸ਼ਟਰ ਇਕ ਆਵਾਜ਼ ਸੀ । ਉਸ ਸਮੂਚੇ ਦੌਰ ਦੀਆਂ ਸਫਲਤਾਵਾਂ ਦਾ ਜ਼ਿਕਰ ਕਰਦਿਆਂ ਸੋਹਨ ਸਿੰਘ ਜੋਸ਼ ਦੇ ਇਹ ਸ਼ਬਦ ਵੱਡੀ ਮਹੱਤਤਾ ਰਖਦੇ ਹਨ :

"ਇਸ ਤਹਿਰੀਕ ਨਾਲੋਂ ਹਿੰਦੂਆਂ ਮੁਸਲਮਾਨਾਂ ਨੂੰ ਅੱਡ ਕਰਨ ਦੇ ਹਾਕਮਾਂ ਦੇ ਸਭ ਯਤਨ ਨਾਕਾਮ ਹੁੰਦੇ ਰਹੇ । ਇਸ ਦੀ ਸਫਲਤਾ ਵਿਚ ਹਿੰਦੂਆਂ ਤੇ ਮੁਸਲਮਾਨਾਂ ਦੇ ਹਿੱਸੇ ਨੂੰ ਘਟਾ ਕੇ ਪਰਖਣਾ ਗਲਤ ਹੋਵੇਗਾ ।

ਇਹ ਲੇਖ ਸਪਤਾਹਕ 'ਵਿਸ਼ਵ ਵਾਰਤਾ' ਜਲੰਧਰ ਦੇ ਪਲੇਠੇ ਅੰਕ ਦਾ ਵੀ ਸ਼ਿੰਗਾਰ ਬਣ ਚੁੱਕਾ ਹੈ ।



ਪੁੰਗਰਦੀਆਂ ਕਲਮਾਂ

## 'ਜ਼ਿੰਦਗੀ'

—ਗੁਰਮੀਤ ਕੌਰ

ਦੋ ਦਿਨਾਂ ਦੀ ਜ਼ਿੰਦਗੀ ਇਹ,
ਕਰ ਲੈ ਜੋ ਤੂੰ ਕਰਨਾ ਏ ।
ਇਕੋ ਵਾਰ ਮਿਲਣਾ ਇਹ ਜਨਮ ਤੈਨੂੰ,
ਫੇਰ ਕਦੇ ਵੀ ਨ ਮਿਲਣਾ ਏ ।
ਗੁਰੂ ਦੀ ਬਾਣੀ ਪੜ੍ਹ ਲੈ ਤੂੰ,
ਫੇਰ ਨ ਮੌਕਾ ਮਿਲਣਾ ਏ ।
ਅੱਜ ਆਪਣੇ ਆਪ ਨੂੰ ਤੂੰ,
ਦੇਸ਼ ਹਵਾਲੇ ਕਰਨਾ ਏ ।
ਤੂੰ ਜੇ ਏਥੇ ਰਹਿਣਾ ਹੈ ਤਾਂ,
ਪਿਆਰ ਸਭੀਂ ਨਾਲ ਕਰਨਾ ਏ ।
ਨਫ਼ਰਤ ਨਾਲ ਰਹਿ ਕਿ ਤੂੰ
ਜ਼ਰੂਰ ਸੂਲੀ ਤੇ ਚੜ੍ਹਨਾ ਏ ।
ਫੁੱਲ ਜਿਹੜੇ ਮੁਰਝਾ ਗਏ ਸਨ,
ਮਉਲਦੇ ਉਹਨਾਂ ਨੂੰ ਬਣਾਉਣਾ ਏ ।
ਅੱਜ ਇਸ ਜਰਖੇਜ਼ ਜ਼ਮੀਨ ਤੇ,
ਖਿੱਲਾਂ ਨੂੰ ਫੇਰ ਉਗਾਉਣਾ ਏ ।
ਜਿਥੇ ਵੰਝਲੀ ਨਾਗ ਬਣੀ ਹੈ,
ਉੱਥੇ ਵੰਝਲੀ ਨੂੰ ਫੇਰ ਵਜਾਉਣਾ ਏ ।

ਮ-ਏ ਦਰਬਾਰ ਗੰਜ ਹਾਲ ਫਰੀਦਕੋਟ

# ਇਕ ਪੁਰਾਣੀ ਯਾਦ

□ਪਿਆਰਾ ਸਿੰਘ 'ਦਾਤਾ'

ਪੁਰਾਣੇ ਕਾਗਜ਼ਾਂ 'ਚੋਂ ਅੱਜ ਤੋਂ ਵੀਹ ਸਾਲ ਪੁਰਾਣੀ ਆਪਣੇ ਮੀਤ ਪਿਆਰੇ, ਪੰਜਾਬੀ ਦੇ ਪ੍ਰਸਿੱਧ ਨਾਵਲਕਾਰ, ਸ: ਨਾਨਕ ਸਿੰਘ ਦੀ ਚਿਠੀ ਪਈ ਸੀ, ਜਿਸ ਵਿਚ ਉਨ੍ਹਾਂ ਲਿਖਿਆ ਸੀ :

ਮੇਰੇ ਪਿਆਰੇ ਦਾਤਾ ਜੀ,

ਤੁਹਾਡੀ ਚਿੱਠੀ ਮਿਲੀ, ਧੰਨਵਾਦ।

ਸਿਹਤ ਦੀ ਹਾਲਤ ਵਿਚ ਕੋਈ ਫਰਕ ਨਹੀਂ ਪਿਆ। ਦਿਮਾਗੀ ਕਮਜ਼ੋਰੀ ਕਾਰਨ ਲਿਖਣ ਪੜ੍ਹਨ ਦਾ ਕੰਮ ਪਹਿਲਾਂ ਵਾਂਗ ਹੀ ਠੱਪ ਹੈ, ਸ਼ਾਇਦ ਕੁਦਰਤ ਨੂੰ ਇਹੋ ਮਨਜ਼ੂਰ ਹੋਵੇ।

ਪਿਛਲੇ ਦਿਨੀਂ ਇਥੇ ਬੜੀ ਗੜਬੜ ਮਚੀ ਰਹੀ! ਤੁਸੀਂ ਅਖਬਾਰਾਂ ਵਿਚ ਅਤੇ ਰੇਡੀਉ ਤੇ ਪੜ੍ਹ ਸੁਣ ਹੀ ਲਿਆ ਹੋਵੇਗਾ, ਜੰਗ ਬੰਦੀ ਨੇ ਕੁਝ ਸਕੂਨ ਪੈਦਾ ਕੀਤਾ ਤੇ ਸਾਡਾ ਕਾਫਲਾ ਅੰਮ੍ਰਿਤਸਰੋਂ ਪ੍ਰੀਤ ਨਗਰ ਆ ਬਰਾਜਿਆ ਹੈ। ਅੱਗੇ ਜੋ ਰੱਬ ਨੂੰ ਭਾਵੇਂ।

ਪਿਆਰ ਨਾਲ, ਤੁਹਾਡਾ : ਨਾਨਕ ਸਿੰਘ

ਪ੍ਰੀਤ ਨਗਰ : ੨੦ ਦਸੰਬਰ, ੧੯੭੧

* * *

੨੯ ਦਸੰਬਰ ਨੂੰ ਮੈਂ ਉਪਰੋਕਤ ਚਿਠੀ ਦਾ ਜਵਾਬ ਦੇਣ ਲਗਾ। ਅਜੇ ਮਸਾਂ ਮੈਂ "ਮੇਰੇ ਪਿਆਰੇ ਕਵੀਸ਼ਰ ਜੀ" (ਅਸੀਂ ਪ੍ਰੀਤ ਨਗਰ ਵਿਚ ਰਹਿ ਆਏ ਸਾਰੇ ਆਪਣੇ ਨਾਵਲਕਾਰ ਨੂੰ ਪਿਆਰ ਨਾਲ 'ਕਵੀਸ਼ਰ ਜੀ' ਹੀ ਕਹਿ ਕੇ ਸੰਬੋਧਨ ਕਰਦੇ ਹਾਂ) ਹੀ ਲਿਖਿਆ ਸੀ, ਕਿ ਕਿਸੇ ਆ ਖਬਰ ਸੁਣਾਈ ਕਿ ੨੮ ਦਸੰਬਰ ਰਾਤ ਨੂੰ ਅਚਾਨਕ ਦਿਲ ਦੀ ਹਰਕਤ ਬੰਦ ਹੋਣ ਨਾਲ ਉਹ ਰਬ ਨੂੰ ਪਿਆਰੇ ਹੋ ਗਏ ਹਨ। ਬਸ ਕਲਮ ਉਥੇ ਦੀ ਉਥੇ ਰੁਕ ਗਈ, ਤੇ ਮਨ ਪਤਾ ਨਹੀਂ, ਕਿੰਨ੍ਹਾਂ ਵਹਿਣਾਂ 'ਚ ਵਹਿ ਤੁਰਿਆ। ਕੁਝ ਘੜੀਆਂ ਤਾਂ ਇਹੀ ਸਮਝ ਨਾ ਆਵੇ, ਕਿ ਹੋਇਆ ਕੀ ਹੈ? ਕੌਣ ਚਲ ਵਸਿਆ ਹੈ, ਉਹ ਸਾਡਾ ਕੀ ਲਗਦਾ ਸੀ, ਆਪਣਾ ਸੀ ਜਾਂ ਪਰਾਇਆ? ਫਿਰ ਜਦ ਹੋਸ਼ ਆਈ ਤਾਂ ਯਾਦ ਆਇਆ, ਕਿ ਕਿਸੇ ਖਬਰ ਦਿਤੀ ਸੀ ਪਿਆਰੇ ਨਾਨਕ ਸਿੰਘ ਜੀ ਚਲ ਵਸੇ ਹਨ। ਹੁਣ ਅੱਖਾਂ ਭਰ ਆਈਆਂ, ਪਿਛਲੇ ੩੬ ਸਾਲਾਂ ਦਾ ਸਾਡਾ ਗੂੜ੍ਹਾ ਸਬੰਧ ਸੀ ਤੇ ਅਜ ਇਕ ਦਮ ਆਪਣਾ ਉਹ ਪ੍ਰੀਤਵਾਨ ਜਿਸ ਤੋਂ ਕਿੰਨਾਂ ਕੁਝ ਸਿਖਿਆ ਤੇ ਕਿੰਨਾਂ ਕੁਝ ਸੁਣਿਆ, ਜਿਸ ਰਚਿਤ ਕਈ ਦਰਜਨ ਨਾਵਲ ਪੜ੍ਹੇ ਤੇ ਸਭ ਤੋਂ ਵਧ ਰੀਝ ਨਾਲ ਉਸ ਦੀ ਜੀਵਨ ਕਹਾਣੀ ਪੜ੍ਹਦੇ ਸਾਂ, ਉਹ ਅਜ ਸਾਨੂੰ ਵਿਛੋੜਾ ਦੇ ਗਿਐ। ਫਿਰ ਮਨ ਹੋਰ ਹੀ ਵਹਿਣਾਂ 'ਚ ਵਹਿ ਤੁਰਿਆ। ਦਿਲ ਮਨੇ ਹੀ ਨਾ, ਕਿ ਸਾਡਾਂ ਪਿਆਰਾ ਸਨੇਹੀ ਵਿਛੜ ਗਿਆ ਹੈ।

ਨਾਨਕ ਸਿੰਘ ਨਾਵਲਕਾਰ ਨਾਲ ਮੇਰੀ ਪਹਿਲੀ ਮੁਲਾਕਾਤ ਸੰਨ ੧੯੩੬-੩੭ ਵਿਚ ਅੰਮ੍ਰਿਤਸਰ ਵਿਖੇ ਹੋਈ ਸੀ। ਉਦੋਂ ਮੈਂ ਮਾਡਲ ਟਾਊਨ ਲਾਹੌਰ ਪ੍ਰੀਤਲੜੀ ਦੇ ਦਫਤਰ ਵਿਚ ਕੰਮ ਕਰਦਾ ਸਾਂ। ਪ੍ਰੀਤਸੈਨਾ ਦੀ ਸਕੀਮ ਬਣ ਰਹੀ ਸੀ, ਤੇ ਮੈਂ ਇਸ ਸਕੀਮ ਦਾ ਖਾਕਾ ਲੈ ਕੇ ਅੰਮ੍ਰਿਤਸਰ ਪ੍ਰੀਤਲੜੀ ਪਾਠਕਾਂ ਪਾਸ ਗਿਆ ਸੀ। ਉਨ੍ਹਾਂ ਦੀ ਇਕ ਮੀਟਿੰਗ ਬੁਲਾਈ ਸੀ, ਤੇ ਉਥੇ ਹੀ ਨਾਨਕ ਸਿੰਘ ਹੋਰਾਂ ਦੇ ਪਹਿਲੀ ਵਾਰ ਦਰਸ਼ਨ ਹੋਏ ਸਨ। ਮੈਂ ਸੰਨ ੧੯੩੭ ਨੂੰ ਮਾਡਲ ਟਾਊਨ ਛੱਡ ਗਿਆ ਤੇ ਫਿਰ ੧੯੪੦ ਵਿਚ ਪ੍ਰੀਤਨਗਰ ਆ ਗਿਆ। ਇਸ ਤੋਂ ਪਿਛੋਂ ੧੯੪੭ ਤੀਕ ਅਸੀਂ ਪ੍ਰੀਤਨਗਰ ਜਾਂ ਅੰਮ੍ਰਿਤਸਰ ਇਕਠੇ ਰਹਿੰਦੇ ਤੇ ਆਮ ਮਿਲਦੇ ਰਹੇ। ਹੁਣ ਅਸੀਂ ਦੋਵੇਂ ਇਕ ਦੂਜੇ ਦੇ ਪ੍ਰਵਾਰ ਦੇ ਮੈਂਬਰ ਵੀ ਸਾਂ, ਸੈਰ ਸਪਾਟਾ, ਖਾਣ ਪੀਣ ਤੇ ਵਿਚਾਰ ਵਟਾਂਦਰਾ ਸਭ ਕੁਝ ਸਾਡਾ ਸਾਂਝਾ ਚਲਦਾ ਰਹਿੰਦਾ ਸੀ।

ਪਿਛਲੀਆਂ ਕਈ ਗਰਮੀਆਂ ਅਸੀਂ ਇਕੱਠਿਆਂ ਡਲਹੌਜ਼ੀ ਬਿਤਾਈਆਂ। ਉਨ੍ਹਾਂ ਪਾਸ ਸੁਣਾਨ ਜੋਗੀ ਇੰਨੀ ਸਮਿਗਰੀ ਸੀ, ਕਿ ਜੇ ਉਸ ਨੂੰ ਕਠਿਆਂ ਕੀਤਾ ਜਾਂਦਾ, ਤਾਂ ਕਈ ਹੋਰ ਗ੍ਰੰਥ ਬਣ ਸਕਦੇ ਸਨ। ਉਨ੍ਹਾਂ ਬੜੇ ਵਧੀਆ ਦਿਨ ਵੀ ਵੇਖੇ ਸਨ, ਤੇ ਬੜੇ ਘਟੀਆ ਦਿਨ ਵੀ ਪਰ ਉਹ

ਹਰ ਸਮੇਂ ਚੜ੍ਹਦੀ ਕਲਾ ਵਿਚ ਰਹੇ । ਆਪਣੀ ਮਾੜੀ ਕਿਸਮਤ ਦਾ ਕਦੀ ਸ਼ਿਕਵਾ ਨਹੀਂ ਕੀਤਾ । ਦੁਖ ਮੁਸੀਬਤਾਂ ਹੱਸ ਹੱਸ ਕਰਦਿਆਂ ਖਿੜੇ ਮਥੇ ਸਹੀਆਂ । ਆਪ ਔਖਿਆਈਆਂ ਬਰਦਾਸ਼ਤ ਕਰਕੇ ਵੀ ਆਪਣੇ ਬਚਿਆਂ ਨੂੰ ਉਚ ਦਰਜੇ ਦੀ ਸਿਖਿਆ ਦਿੱਤੀ । ਪਿਛਲੇ ਦੋ ਤਿੰਨ ਸਾਲਾਂ ਦੀ ਸਿਹਤ ਖਰਾਬ ਚਲੀ ਆ ਰਹੀ ਸੀ । ਬਹੁਤਾ ਕੰਮ 'ਕਰਕੇ ਇਕ ਦਿਨ ਅਚਾਨਕ ਉਨ੍ਹਾਂ ਦੇ ਦਿਮਾਗ ਦੀ ਨਾੜੀ ਫਟ ਗਈ । ਕਿੰਨਾਂ ਹੀ ਲਹੂ ਵਗ ਤੁਰਿਆ । ਫੌਰਨ ਉਨ੍ਹਾਂ ਨੂੰ ਅੰਮ੍ਰਿਤਸਰ ਹਸਪਤਾਲ ਪੁਚਾਇਆ ਗਿਆ । ਆਈ ਮੁਸੀਬਤ ਟਲ ਗਈ, ਪਰ ਡਾਕਟਰਾਂ ਲਿਖਣਾ ਬੰਦ ਕਰਵਾ ਦਿਤਾ । ਇਸ ਪਿਛੋਂ ਉਨ੍ਹਾਂ ਦੇ ਨਵੇਂ ਨਾਵਲ ਤੋਂ ਪੰਜਾਬੀ ਪਾਠਕ ਬਿਲਕੁਲ ਵਾਂਝਿਆਂ ਰਹਿ ਗਏ, ਪਰ ਉਨ੍ਹਾਂ ਆਪਣੇ ਮਿਤਰ ਪਿਆਰਿਆਂ ਨੂੰ ਚਿੱਠੀਆਂ ਲਿਖਣ ਦਾ ਕੰਮ ਫਿਰ ਵੀ ਜਾਰੀ ਰਖਿਆ ।

੨੮ ਦਸੰਬਰ ਦਾ ਸਾਰਾ ਦਿਨ ਉਨ੍ਹਾਂ ਹਾਸੇ ਖੁਸ਼ੀ ਵਿਚ ਬਿਤਾਇਆ । ਪ੍ਰਵਾਰ ਨਾਲ ਗੱਲਾਂ ਕਰਦੇ ਰਹੇ । ਸ਼ਾਮੀਂ ਖਾਣਾ ਖਾਣ ਮਗਰੋਂ ਥੋੜ੍ਹੀ ਸੈਰ ਵੀ ਕੀਤੀ । ਅਠ ਕੁ ਵਜੇ ਸੀਨੇ ਵਿਚ ਦਰਦ ਉਠਿਆ । ਪ੍ਰੀਤ ਨਗਰੋਂ ਮੀਲ ਕੁ ਦੀ ਦੂਰੀ ਤੇ ਲੋਪੋਕੀ ਦੇ ਹਸਪਤਾਲ ਦੇ ਡਾਕਟਰ ਨੂੰ ਬੁਲਾਉਣ ਲਈ ਆਦਮੀ ਘਲਿਆ । ਡਾਕਟਰ ਨੇ ਦਵਾਈ ਘਲ ਦਿਤੀ, ਪਰ ਆਪ ਨਾ ਆਇਆ, ਰਾਤ ਨੂੰ ਹੀ ਉਹ ਰੱਬ ਨੂੰ ਪਿਆਰੇ ਹੋ ਗਏ ।

ਆਪਣੇ ਪਿਆਰੇ ਨਾਵਲਕਾਰ ਸਬੰਧੀ ਰਖੇ ਪਾਠ ਦੇ ਭੋਗ ਤੇ ਕੀਰਤਨ ਤੇ ਅੰਤਮ ਅਰਦਾਸ ਲਈ ਚਿੱਠੀ ਮਿਲੀ । ੯ ਜਨਵਰੀ ਸ਼ਾਮੀਂ ਚਾਰ ਵਜੇ ਅੰਮ੍ਰਿਤਸਰ ਵਿਖੇ ਇਹ ਸਮਾਗਮ ਹੋਣਾ ਸੀ । ਸੋ ਅਸਾਂ ਤਿੰਨਾਂ ਸਾਥੀਆਂ, (ਤਿੰਨੇ ਪ੍ਰੀਤ ਨਗਰ ਨਿਵਾਸੀ) ੮ ਜਨਵਰੀ ਨੂੰ ੧੨ ਵਜੇ ਦਿਨ ਦੀ ਡੀਲਕਸ ਗਡੀ ਫੜੀ । ਇਸ ਨੇ ਅਠ ਵਜੇ ਸ਼ਾਮੀਂ ਅੰਮ੍ਰਿਤਸਰ ਪਹੁੰਚਣਾ ਸੀ । ਰਸਤੇ ਵਿਚ ਅਸੀਂ ਆਪਣੇ ਵਿਛੜੇ ਸਨੇਹੀ ਬਾਰੇ ਗੱਲਾਂ ਕਰਦੇ ਰਹੇ । ਉਹ ਪੰਜਾਬੀ ਦਾ ਉਚਤਮ ਨਾਵਲਕਾਰ ਸੀ । ਉਸ ਦੀ ਦੇਣ ਕਿੰਨੀ ਮਹਾਨ ਸੀ । ਪੂਰੇ ਪੰਜਾਹ ਸਾਲ ਉਸ ਪੰਜਾਬੀ ਸਾਹਿਤ ਦੀ ਰਜ ਕੇ ਸੇਵਾ ਕੀਤੀ । ਉਹ ਮਨੁੱਖ ਨਹੀਂ ਫਰਿਸ਼ਤਾ ਸੀ । ਉਹ ਦੋਸਤਾਂ ਦਾ ਦੋਸਤ ਤੇ ਦੁਸ਼ਮਣ ਕਿਸੇ ਦਾ ਵੀ ਨਹੀਂ ।

ਨਾਨਕ ਸਿੰਘ ਹੋਰਾਂ ਆਪਣੇ ਜੀਵਨ ਵਿਚ ਜੋ ਅਸਥਾਨ ਪ੍ਰਾਪਤ ਕੀਤਾ ਸੀ, ਉਹ ਕਿਸੇ ਵਿਰਲੇ ਸਾਹਿਤਕਾਰ ਨੂੰ ਹੀ ਮਿਲਿਆ ਹੋਵੇਗਾ । ਉਨ੍ਹਾਂ ਪੰਜਾਹ ਦੇ ਲਗਭਗ ਨਾਵਲ ਲਿਖੇ । ਕਈ ਨਾਵਲ ਇਮਤਿਹਾਨਾਂ ਵਿਚ ਕੋਰਸ ਲੱਗੇ ਹੋਏ ਹਨ । ਕਈਆਂ ਦੇ ਹੋਰ ਭਾਰਤੀ ਬੋਲੀਆਂ ਵਿਚ ਅਨੁਵਾਦ ਹੋਏ ਹੋਏ ਹਨ । "ਇਕ ਮਿਆਨ ਵਿਚ ਦੋ ਤਲਵਾਰਾਂ" ਨੂੰ ਸਾਹਿਤ ਅਕਾਦਮੀ ਦਾ ਪੁਰਸਕਾਰ ਮਿਲਿਆ ਸੀ । 'ਚਿੱਟਾ ਲਹੂ' ਰੂਸੀ ਜ਼ਬਾਨ ਵਿਚ ਛੱਪ ਗਿਆ ਸੀ । 'ਪਵਿਤਰ ਪਾਪੀ' ਦੀ ਫਿਲਮ ਬਣ ਗਈ ਸੀ । ਅੰਤਮ ਸਮਾਂ ਬੜਾ ਸ਼ਾਨਦਾਰ । ਜ਼ਾਲਮ ਮੌਤ ਵੀ ਅਪਣੇ ਨਾਵਲਕਾਰ ਤੇ ਬੜੀ ਮੇਹਰਬਾਨ ਸੀ ਕਿ ਉਨ੍ਹਾਂ ਇਕ ਦਿਨ ਵੀ ਮੰਜੇ ਤੇ ਡੇਰਾ ਨਾਂਹ ਲਾਇਆ । ਨਿਹਾਇਤ ਖਾਮੋਸ਼ੀ ਨਾਲ ਆਪਣੇ ਮਿਤਰ ਪਿਆਰਿਆਂ ਪ੍ਰਵਾਰ ਤੇ ਲੱਖਾਂ ਪਾਠਕਾਂ ਨੂੰ ਅਸਹਿ ਵਿਛੋੜਾ ਦੇ ਕੇ ੨੮ ਦਸੰਬਰ ਸੰਨ ੧੯੭੧ ਨੂੰ ਬੇਗਮਪੁਰੇ ਵਲ ਨੂੰ ਤੁਰ ਪਏ, ਜਿਥੋਂ ਕਦੀ ਕੋਈ ਬੰਦਾ ਵਾਪਸ ਪਰਤ ਕੇ ਨਹੀਂ ਆਇਆ ।

੮੦/੧੪ ਬੀ ਮਾਲਵੀਆ ਨਗਰ,
ਨਵੀਂ ਦਿੱਲੀ ੧੭ ।

## ਸ: ਪਿਆਰਾ ਸਿੰਘ ਦਾਤਾ ਦਾ ਸਨਮਾਨ

ਬਹੁ ਪੱਖੀ ਕਲਮੀ ਪ੍ਰਤਿਭਾ ਦੇ ਮਾਲਕ ਪ੍ਰਸਿੱਧ ਲੇਖਕ ਸ੍ਰ: ਪਿਆਰਾ ਸਿੰਘ ਦਾਤਾ ਨੂੰ ਸਾਹਿਤ ਟਰੱਸਟ ਢੁੱਡੀਕੇ ਵਲੋਂ ਸਥਾਪਤ "ਬਲਰਾਜ ਸਾਹਨੀ ਐਵਾਰਡ" ਦਿੱਤਾ ਗਿਆ ਹੈ । ਇਹ ਐਵਾਰਡ ਪ੍ਰੋ: ਮੋਹਨ ਸਿੰਘ ਯਾਦਗਾਰੀ ਮੇਲੇ ਦੇ ਤੇਰ੍ਹਵੇਂ ਸਮਾਗਮ ਸਮੇਂ ਪੰਜਾਬੀ ਭਵਨ ਲੁਧਿਆਣਾ ਵਿਚ ਦਿੱਤਾ ਗਿਆ ।

ਸ੍ਰ: ਪਿਆਰਾ ਸਿੰਘ ਦਾਤਾ ਨੇ ਬਹੁ-ਵਿਧਾਈ ਵਾਰਤਕ ਸਾਹਿਤ ਰੱਚਿਆ, ਛਾਪਿਆ ਤੇ ਪ੍ਰਕਾਸ਼ਤ ਕੀਤਾ ਹੈ । ਜੀਵਨੀ, ਇਤਿਹਾਸ, ਸਫਰਨਾਮਾ. ਬਾਲ ਸਾਹਿਤ ਤੇ ਆਮ ਵਾਕਫੀ ਤੋਂ ਇਲਾਵਾ ਆਪ ਦੀ ਮੁੱਖ ਕੀਰਤੀ ਇਕ ਹਾਸ-ਵਿਅੰਗ ਲੇਖਕ ਵਜੋਂ ਪ੍ਰਮਾਣੀਕ ਹੈ । ਉਹਨਾਂ ਦੇ ਕੀਰਤੀ ਪੱਤਰ ਵਿਚ ਦਾਤਾ ਜੀ ਨੂੰ ੧੧ ਸਾਲਾ ਜੁਆਨ ਅਤੇ ਆਪਣੀ ਉਮਰ ਜਿੰਨੀਆਂ ਪੁਸਤਕਾਂ ਦੇ ਰਚਨਹਾਰੇ ਕਿਹਾ ਗਿਆ ਹੈ ।

ਦਾਤਾ ਜੀ ਨੂੰ ਇਕ ਹੋਰ ਐਮਾਰਡ ਦਿੱਤਾ ਜਾ ਰਿਹਾ ਹੈ । ਪੰਜਾਬੀ ਸਾਹਿਬ ਅਕੈਡਮੀ ਲੁਧਿਆਣਾ ਨੇ ਕਰਤਾਰ ਸਿੰਘ ਧਾਲੀਵਾਲ ਐਵਾਰਡ ਜਿਨ੍ਹਾਂ ਪੰਜ ਸਾਹਿਤਕਾਰਾਂ ਨੂੰ ਦੇਣ ਦਾ ਐਲਾਨ ਕੀਤਾ ਗਿਆ ਹੈ ਉਹਨਾਂ ਵਿਚ ਵੀ ਦਾਤਾ ਜੀ ਦਾ ਨਾਮ ਹੈ । ਇਹ ਸਾਹਿਤਕਾਰ ਹਨ ਡਾ: ਦਲੀਪ ਕੌਰ ਟਿਵਾਣਾ, ਕਿਰਪਾਲ ਸਿੰਘ ਕਸੇਲ, ਪਿਆਰਾ ਸਿੰਘ ਦਾਤਾ, ਸੰਤੋਖ ਸਿੰਘ ਧੀਰ ਤੇ ਸ਼ੇਰ ਜੰਗ ਜਾਂਗਲੀ । ਇਸ ਐਵਾਰਡ ਵਿਚ ਹਰ ਇਕ ਨੂੰ ੧੧ ਹਜ਼ਾਰ ਰੁਪਏ ਨਿਕਦ ਦਿੱਤੇ ਜਾਣੇ ਹਨ ।

# ਇਕ ਕੋਸ਼ ਦਾ ਜਨਮ (੩)

□ ਸੁਰਜੀਤ ਖੁਰਸ਼ੀਦੀ

ਸੰਕੇਤ=ਅ=ਅਰਬੀ ਸ਼ਬਦ
ਫ਼=ਫ਼ਾਰਸੀ ਸ਼ਬਦ
ਤੁ=ਤੁਰਕੀ ਸ਼ਬਦ
ਅਫ਼=ਅਰਬੀ ਤੋਂ ਫ਼ਾਰਸੀ ਕੀਤਾ ਸ਼ਬਦ

ਅਹਿਕਾਮ : (ਅ) ਹੁਕਮ ਦਾ ਬਹੁ-ਵਚਨ।
ਅਹਿਬਾਬ : (ਅ) ਹਬੀਬ ਦਾ ਬਹੁ-ਵਚਨ। ਦੋਸਤ। ਯਾਰ।
ਅਹਿਮ : (ਅ) ਵਿਸ਼ੇਸ਼। ਬਹੁਤ ਲੋੜੀਂਦਾ।
ਅਹਿਮ ਤਰੀਨ : (ਅਫ) ਬਹੁਤ ਹੀ ਖਾਸ। ਬਹੁਤ ਹੀ ਵਿਸ਼ੇਸ਼ ਜਾਂ ਲੋੜੀਂਦਾ।
ਅਹਿਮੀਅਤ : (ਅ) ਵਿਸ਼ੇਸ਼ਤਾ। ਖਾਸ ਹੋਣਾ।
ਅਹਿਰਮਨ : (ਫ਼) ਬਦੀ ਕਰਨ ਵਾਲਾ ਫ਼ਰਿਸ਼ਤਾ ਜਾਂ ਦੇਵ। ਸ਼ੈਤਾਨ।
ਅਹਿਲਕਾਰ : (ਅ ਫ਼) ਕਾਰਿੰਦਾ। ਅਧਿਕਾਰੀ।
ਅਹਿਲੀਅਤ : (ਅ) ਲਿਆਕਤ। ਕਾਬਲੀਅਤ। ਸਮਝ। ਤਮੀਜ਼।
ਅਹਿਵਾਲ : (ਅ) ਹਾਲ ਦਾ ਬਹੁ-ਵਚਨ।
ਅਕਸ : (ਅ) ਪਰਛਾਵਾਂ, ਪ੍ਰਤਿਬਿੰਬ
ਅਕਸਰ : (ਅ) ਅਨੇਕ ਵਾਰ, ਆਮ ਕਰ ਕੇ, ਬਹੁਤ ਵਾਰ, ਕਸਰਤ ਨਾਲ
ਅਕਸਰੀਅਤ : (ਅ) ਬਹੁ ਸੰਖਿਆ
ਅਕਸੀਰ : (ਅ) ਰਸਾਇਨ, ਅਕੱਟ ਦਵਾ, ਲਾਜ਼ਮੀ ਅਸਰ ਵਾਲੀ ਦਵਾ।
ਅਕੱਦ : (ਅ) ਗੰਢ ਮਾਰਨੀ, ਵਾਇਦਾ ਕਰਨਾ, ਨਿਕਾਹ ਕਰਨਾ।
ਅਕਦਾ : (ਅ) ਮੁਸ਼ਕਿਲ, ਗੰਢ, ਓਖੀ ਗੱਲ।
ਆਕਬਤ : (ਅ) ਪਰਲੋਕ, ਆਖਿਰ, ਅੰਜਾਮ, ਆਉਣ ਵਾਲੀ ਦੁਨੀਆ।
ਅਕਲ : (ਅ) ਸੂਝ, ਦਾਨਾਈ, ਬੁਧ, ਅਸਲ ਵਿਚ, ਅਕਲ ਦਾ ਅਰਥ ਊਠ ਦੇ ਪੈਰਾਂ 'ਚ ਪਾਉਣ ਵਾਲਾ ਨਿਉਲ ਹੈ, ਜੋ ਨਿਉਲ ਦੀ ਤਰ੍ਹਾਂ ਬੰਦੇ ਦੀ ਬਿਰਤੀ ਨੂੰ ਨਿਯਮ ਵਿਚ ਰੱਖੇ ਸੋ ਅਕਲ ਹੈ। "ਸਦਾ ਅਕਲ ਲਿਵ ਰਹੈ।" (ਸਵੈਯੇ ਮ. ੨ ਕੇ)

ਅਕਲਮੰਦ : (ਅ.ਫ਼) ਸੂਝਵਾਨ, ਦਾਨਾ।
ਅਕੀਕ : (ਅ) ਸੂਹੇ ਨੀਲੇ ਰੰਗ ਦਾ ਇਕ ਕੀਮਤੀ ਪੱਥਰ।
ਅਕੀਕਾ : (ਅ) ਬੱਚੇ ਦੇ ਨਾਮ ਸੰਸਕਾਰ ਸਮੇਂ ਦਿੱਤਾ ਭੋਜਨ, ਬੱਚੇ ਦੇ ਜਨਮ ਉਪਰੰਤ ਸਤਵੇਂ ਦਿਨ ਮੁੰਡਨ ਕਰਨਾ ਅਤੇ ਬੱਕਰੇ ਦੀ ਕੁਰਬਾਨੀ ਦੇਣੀ ਆਦਿ।
ਅਕੀਦਤ : (ਅ) ਸ਼ਰਧਾ, ਭਰੋਸਾ।
ਅਕੀਦਾ : (ਅ) ਨਿਸ਼ਚਾ, ਭਰੋਸਾ ਹੋਣਾ, ਧਾਰਮਿਕ ਵਿਸ਼ਵਾਸ।
ਅਕੀਲ : (ਅ) ਬਹੁਤ ਅਕਲ ਵਾਲਾ।
ਅਖ਼ਤਰ : (ਫ਼) ਤਾਰਾ, ਨਛੱਤਰ, "ਰੋਸ਼ਨ ਦਿਮਾਗ਼ ਅਖ਼ਤਰ (ਰਾਮ ਅਵਿਤਾਰ ਦੀ ਕਥਾ—ਦਸਮ ਗਰੰਥ)।
ਅਖ਼ਤਰ ਸ਼ੁਮਾਰੀ : (ਫ਼) ਤਾਰੇ ਗਿਣਨਾ, ਭਾਵ ਨੀਂਦ ਨਾ ਆਉਣੀ, ਜਾਗਦੇ ਰਹਿਣਾ।
ਅਖ਼ਬਾਰ : (ਅ) ਖ਼ਬਰ ਦਾ ਬਹੁ-ਵਚਨ, ਖਬਰਾਂ, ਸਮਾਚਾਰ ਪੱਤ੍ਰ।
ਅਖ਼ਰਾਜਾਤ : (ਅ) ਖ਼ਰਚ ਦਾ ਬਹੁ-ਵਚਨ।
ਅਖ਼ਲਾਕ : (ਅ) ਖ਼ੁਰਦ ਦਾ ਬਹੁ-ਵਚਨ। ਆਚਾਰ, ਚਾਲ ਚਲਨ, ਤਰੀਕਾ, ਆਦਾਬ, ਸ਼ਿਸ਼ਟਾਚਾਰ।
ਅਖ਼ੀਰ : (ਅ) ਅੰਤ, ਪਿਛਲਾ, ਆਖ਼ਰੀ, ਹੱਦ, ਸਮਾਪਤੀ।
ਅਗ਼ਰਾਜ਼ : (ਅ) ਗ਼ਰਜ਼ ਦਾ ਬਹੁ-ਵਚਨ, ਮਤਲਬ, ਮਕਸਦ, ਭਾਵ, ਲੋੜਾਂ।
ਅਗ਼ਲਬ : (ਅ) ਯਕੀਨੀ, ਭਰੋਸੇ ਜਾਂ ਯਕੀਨ ਦੇ ਨੇੜੇ।
ਅਗਿਆਰ : (ਅ) ਗ਼ੈਰ ਦਾ ਬਹੁ-ਵਚਨ।
ਅੰਗੁਸ਼ਤ : (ਫ਼) ਉਂਗਲੀ।
ਅੰਗੂਰ : (ਫ਼) ਇਕ ਮੇਵਾ, ਜ਼ਖ਼ਮ ਦਾ ਖਰੀਂਢ।
ਅਜ਼ ਹਦ : (ਅਫ਼) ਬਹੁਤ, ਹਦ ਤੋਂ ਵਧ, ਬੇਹਦ।
ਅਜ਼ ਗ਼ੈਬ : (ਅਫ਼) ਗ਼ੈਬ ਤੋਂ।

ਅਜ਼ਦਹਾ : (ਫ਼) ਸਰਾਲ, ਅਜਗਰ, ਵੱਡਾ ਸੱਪ ।

ਅਜਦਾਦ : (ਅ) ਜੱਦ ਦਾ ਬਹੁ-ਵਚਨ, ਪੁਰਖੇ, ਬਾਪ, ਦਾਦਾ ।

ਅਜਨਬੀ : (ਅ) ਪਰਦੇਸੀ, ਨਾਵਾਕਿਫ਼, ਅਣੋਭੜ, ਓਪਰਾ, ਬੇਗਾਨਾ, ਗ਼ੈਰ ।

ਅਜਬ : (ਅ) ਅਨੋਖਾ ।

ਅਜ਼ਬਰ : (ਫ਼) ਜ਼ਬਾਨੀ ਯਾਦ, ਚੇਤੇ ।

ਅਜਮ : (ਅ) ਮੂਕ, ਗੁੰਗਾ, ਅਰਬ ਤੋਂ ਬਿਨਾਂ ਕਿਸੇ ਦੂਜੇ ਦੇਸ, ਖ਼ਾਸ ਕਰ ਕੇ ਈਰਾਨ ਦੇਸ਼ ਦਾ ਵਾਸੀ, ਅਤੇ ਦੇਸ਼ ।

ਅਜ਼ਮਤ : (ਅ) ਵਡਿਆਈ, ਬਜ਼ੁਰਗੀ, ਕਦਰ, ਕਰਾਮਾਤ ।

ਅੰਜਮਨ : (ਫ਼) ਮਹਿਫ਼ਲ, ਮਜਲਿਸ, ਭਲੇ ਲੋਕਾਂ ਦੀ ਬੈਠਕ ।

ਅਜਰ : (ਅ) ਉਜਰ, ਸੁਵਾਬ, ਇਨਾਮ, ਮਜ਼ਦੂਰੀ ।

ਅਜਰਾ : (ਅ) ਜਾਰੀ ਹੋਣਾ, ਜਾਰੀ ਕਰਨਾ, ਮੁਢ ਤੋਰਨਾ ।

ਅਜ਼ਰਾਇਲ : (ਅ) ਇਕ ਫ਼ਰਿਸ਼ਤੇ ਦਾ ਨਾਂ, ਮੌਤ ਦਾ ਫ਼ਰਿਸ਼ਤਾ, ਯਮ, "ਅਜ਼ਰਾਈਲ ਫ਼ਰੇਸਤਾ ਤਿਲੁ ਪੀੜੇ ਘਾਣੀ" ।
(ਗਉ-ਵਾਰ—੧, ਮੁਹੱਲਾ—੫)

ਅਜ਼ਾਜ਼ੀਲ : (ਅ) ਸ਼ੈਤਾਨ, ਇਬਲੀਸ, ਬਦੀਦਾ ਫ਼ਰਿਸ਼ਤਾ ਖ਼ਬੀਸ ।

ਅਜ਼ਾਨ : (ਅ) ਨਮਾਜ਼ ਅਦਾ ਕਰਨ ਲਈ ਪੁਕਾਰ, ਜੋ ਕਿ ਮਸੀਤ ਵਿਚੋਂ ਉੱਚੀ ਸੁਰ ਵਿਚ ਕੀਤੀ ਜਾਂਦੀ ਹੈ । ਇਸ ਨੂੰ ਬਾਂਗ ਵੀ ਕਿਹਾ ਜਾਂਦਾ ਹੈ । ਮਲੀਨ, ਸ਼ਰਾਬੀ ਅਤੇ ਇਸਤਰੀ ਨੂੰ ਅਜ਼ਾਨ ਦੇਣ ਦਾ ਅਧਿਕਾਰ ਨਹੀਂ ।

ਅਜ਼ਾਬ : (ਅ) ਦੁਖ, ਕਸ਼ਟ, ਮੁਸੀਬਤ, ਦੋਜ਼ਖ਼ ਦੀ ਸਜ਼ਾ ।

ਅੰਜਾਮ : (ਅ) ਸਿੱਟਾ, ਨਤੀਜਾ, ਅੰਤ ।

ਅੰਜਮਕਾਰ : (ਅਫ਼) ਅਖ਼ੀਰ ਨੂੰ, ਅੰਤਕਾਰ, ਫਲਸਰੂਪ ।

ਅਜਾਰਾ : (ਅ) ਦੇਖੋ ਇਜਾਰਾ ।

ਅਜਾਰੇਦਾਰੀ : (ਅਫ਼) ਦੇਖੋ ਇਜਾਰੇਦਾਰੀ ।

ਅਜ਼ੀਅਤ : (ਅ) ਦੁਖ, ਕਸ਼ਟ, ਤਕਲੀਫ਼ ।

ਅਜ਼ੀਜ਼ : (ਅ) ਪਿਆਰਾ, ਮਹਿਬੂਬ, ਆਪ ਤੋਂ ਕਿਸੇ ਨਿੱਕੇ ਲਈ ਵਰਤਿਆ ਜਾਂਦਾ ਹੈ ।

ਅਜੀਬ : (ਅ) ਅਨੋਖਾ, ਨਿਰਾਲਾ, ਅਦਭੁਤ, ਹੈਰਾਨ ਕਰ ਦੇਣ ਵਾਲਾ ।

ਅਜ਼ੀਮ : (ਅ) ਵੱਡਾ, ਸ਼ਾਨਦਾਰ ।

ਅਤਰ : (ਅ) ਇਤਰ ਅਸਲ ਹੈ—ਸੁਗੰਧ, ਖ਼ੁਸ਼ਬੂ, ਨਿਚੋੜ ।

ਅਤਵਾਰ : (ਅ) ਤੌਰ ਦਾ ਬਹੁ-ਵਚਨ, ਢੰਗ, ਤਰੀਕ, ਚਾਲ ਚਲਣ ।

ਅਤਾ : (ਅ) ਬਖ਼ਸ਼ਿਸ਼, ਇਨਾਮ, ਦਾਤ ।

ਅਤਾਲੀਕ : (ਤ) ਉਸਤਾਦ, ਤਰਬੀਅਤ ਦੇਣ ਵਾਲਾ, ਸਿਖਾਉਣ ਵਾਲਾ ।

ਅਤਾਲੀਕੀ : (ਤੁ) ਅਧਿਆਪਨ ।

ਅਤਾਬ : (ਅ) ਦੇਖੋ ਇਤਾਬ ।

ਅਤੀਆ : (ਅ) ਬਖ਼ਸ਼ਿਸ਼, ਇਨਾਮ ।

ਅਦਦ : (ਅ) ਸੰਖਿਆ, ਗਿਣਤੀ, ਨੰਬਰ ।

ਅਦਨਾ : (ਅ) ਨਿਕਾ, ਕਮੀਨਾ, ਗਰੀਬ, ਘਟੀਆ, ਦਰਜੇ ਵਿਚ ਨੀਵਾਂ ।

ਅਦਬ : (ਅ) ਸਿਸ਼ਟਾਚਾਰ, ਤਹਿਜ਼ੀਬ, ਹਰ ਚੀਜ਼ ਦੀ ਹੱਦ ਤੇ ਧਿਆਨ ਰੱਖਣਾ, ਦਰਜੇ ਦਾ ਲਿਹਾਜ਼, ਸਾਹਿਤ, ਇਜ਼ਤ, ਆਦਰ ਮਾਨ ।

ਅਦਬੀ : (ਅ) ਅਦਬ ਨਾਲ ਸੰਬੰਧਤ ।

ਅਦਮ : (ਅ) ਨੇਸਤੀ, ਨਾਹ ਹੋਣਾ, ਗ਼ੈਰ-ਹਾਜ਼ਰੀ ।

ਅੰਦਰ : (ਫ਼) ਵਿਚ ।

ਅਦਰਕ : (ਫ਼) ਆਦਾ ।

ਅਦਲ : (ਅ) ਇਨਸਾਫ਼, ਨਿਯਾਂ, ਬਰਾਬਰੀ ।

ਅੰਦਲੀਬ : (ਅ) ਬੁਲਬੁਲ ।

ਅਦਾ : (ਫ਼) ਅੰਦਾਜ਼, ਨਾਜ਼, ਤਰੀਕਾ, ਢੰਗ, ਭੁਗਤਾਨ, ਦੇ ਦੇਣਾ ।

ਅਦਾਕਾਰ : (ਫ਼) ਐਕਟਰ, ਰੰਗ ਕਰਮੀ, ਅਭਿਨੇਤਾ ।

ਅੰਦਾਜ਼ : (ਫ਼) ਮੋਹਣੀ ਅਦਾ, ਢੰਗ ।

ਅੰਦਾਜ਼ਾ : (ਫ਼) ਕਰੀਬ ਕਰੀਬ ਮਿਥਣਾ, ਗਥੇੜ ।

ਅਦਾਲਤ : (ਅ) ਕਚਹਿਰੀ, ਅਦਲ ਦੀ ਥਾਂ ।

ਅਦਾਲਤੀ : (ਅ) ਅਦਾਲਤ ਨਾਲ ਸੰਬੰਧਤ ।

ਅਦਾਵਤ : (ਅ) ਦੁਸ਼ਮਣੀ, ਵੈਰ ।

ਅਦੀਬ : ਸਾਹਿਤਕਾਰ, ਇਲਮ ਅਦਬ ਦਾ ਜਾਣ-ਕਾਰ।
ਅਦੂ : (ਅ) ਵੈਰੀ, ਦੁਸ਼ਮਨ।
ਅੰਦੇਸ਼ : (ਫ਼) ਸੋਚ, ਵਿਚਾਰ, ਫ਼ਿਕਰ।
ਅੰਦੇਸ਼ਾ : (ਫ਼) ਫ਼ਿਕਰ, ਡਰ, ਸੋਚ।
ਅਨਸਰ : (ਅ) ਤੱਤ, ਅਸਲ, ਬੁਨਿਆਦ।
ਅਨਕਰੀਬ : (ਅ) ਛੇਤੀ ਹੀ, ਹੁਣੇ ਜਹੇ ਹੀ।
ਅਨਕਾ : (ਅ) ਨਾਦਰ, ਇਕ ਫ਼ਰਜ਼ੀ ਪੰਛੀ, ਨਾਯਾਬ ਵਸਤੂ।
ਅਨਾ : (ਅ) ਹੂਮੇ, ਮੈਂ, ਹਮੀ, ਸਵੈਮਾਨ।
ਅਨਾਉਲ ਹੱਕ : (ਅ) ਮੈਂ ਰੱਬ ਹਾਂ, ਸੂਫ਼ੀ ਫ਼ਕੀਰ ਮਨਸੂਰ ਮਸਤਾਨੇ ਹੋ ਕੇ ਇਹ ਨਾਅਰਾ ਮਾਰਿਆ ਕਰਦੇ ਸਨ।
ਅਨਾਇਤ : (ਅ) ਕਿਰਪਾ, ਮੇਹਰਬਾਨੀ, ਤੋਹਫ਼ਾ।
ਅਨਾਸਰ : (ਅ) ਅਨਸਰ ਦਾ ਬਹੁ-ਵਚਨ, ਮੂਲ, ਅਸਲ, ਜੜ੍ਹ।
ਅਨਾਰ : (ਫ਼) ਇਕ ਫਲ, ਮੇਵਾ।
ਅਫ਼ਸਾਨਾ : (ਫ਼) ਕਹਾਣੀ, ਦਾਸਤਾਨ।
ਅਫ਼ਸੋਸ : (ਫ਼) ਦੁਖ, ਰੰਜ, ਸਦਮਾ।
ਅਫ਼ਜ਼ਲ : (ਫ਼) ਵਧੀਆਂ, ਬਜ਼ੁਰਗ।
ਅਫ਼ਵਾਹ : (ਫ) ਗੱਪ, ਉਡਦੀ ਉਡਦੀ ਗੱਲ।
ਅਫ਼ਾਇਲ : (ਅ) ਇਲਮ ਅਰੂਜ਼ ਦੇ ਰੁਕਨ, ਜਿਨ੍ਹਾਂ ਤੋਂ ਬਹਿਰਾਂ ਬਣਾਈਆਂ ਜਾਂਦੀਆਂ ਹਨ।
ਅਬਤਰ : (ਅ) ਬਦ ਹਾਲ, ਭੈੜੇ ਹਾਲੀ, ਇਲਮ ਅਰੂਜ਼ ਦੇ ਇਕ ਜ਼ਿਹਾਫ਼ ਦਾ ਨਾਂ।
ਅਬਦ : (ਅ) ਅਮੁਕ ਜ਼ਮਾਨਾ, ਹਮੇਸ਼ਾ, ਹਮੇਸ਼ਗੀ।
ਅਬਦ : (ਅ) ਦਾਸ, ਬੰਦਾ, ਗ਼ੁਲਾਮ।
ਅਬਦੀ : (ਅ) ਅਵਿਨਾਸ਼ੀ, ਨਿਤ ਜਾਂ ਹਮੇਸ਼ਾ ਰਹਿਣ ਵਾਲਾ।
ਅਬਰ : ਬੱਦਲ।
ਅਬਰਕ : (ਅ) ਚਮਕਦਾਰ ਖਣਿਜ ਪਦਾਰਥ।
ਅਬਰੂ : (ਫ਼) ਭਰਵੱਟੇ, ਭਵਾਂ।
ਅਬਾਬੀਲ : (ਅ) ਇਕ ਨਿੱਕਾ ਜਿਹਾ ਕਾਲੇ ਰੰਗ ਦਾ ਪੰਛੀ।
ਅੰਬਾਰ : (ਫ਼) ਢੇਰ।
ਅੰਬੂ : (ਫ਼) ਇਕ ਮਸ਼ਹੂਰ ਮੇਵਾ।

# ਜੇ...

☐ਹਰਵਿੰਦਰ ਰਿਆੜ

ਜੇ ਤੁਸੀਂ ਜੁੱਟੇ ਰਹੇ
ਅਰਥਹੀਣ ਲਫਜ਼ਾਂ ਦੇ
ਅਰਥ ਖੋਜਣ ਲਈ
ਤਾਂ ਜ਼ਿੰਦਗੀ......
ਜ਼ਿੰਦਗੀ ਬਾਂਦਰ ਕੀਲੇ ਦੀ ਖੇਡ
ਵਰਗੇ ਚੱਕਰ ਤੋਂ ਇਲਾਵਾ
ਹੋਰ ਕੁਝ ਵੀ ਨਹੀਂ ਹੋਵੇਗੀ।
ਕਿ ਜੇ ਤੁਸੀਂ ਫਸੇ ਰਹੇ
ਬਿੱਲੀ ਦੇ ਗਲ ਵਿਚ ਟੱਲੀ
ਪਾਉਣ ਲਈ ਬੁਲਾਈ
ਚੂਹਿਆਂ ਦੀ ਇਕੱਤਰਤਾ
ਵਰਗੇ ਜਾਲ ਵਿਚ
ਤਾਂ ਬੀਤ ਜਾਣਗੇ ਸੰਘਰਸ਼
ਦੀ ਬੁਨਿਆਦ ਰੱਖਣ ਦੇ ਪਲ।
ਕਿ ਜੇ ਤੁਸੀਂ ਪਹਿਰਾ ਦਿੰਦੇ
ਰਹੇ ਸਮਝੌਤਾਵਾਦੀਆਂ ਦੀ
ਖਚਰੀ ਸੋਚ ਤੇ
ਤਾਂ......
ਸਾਹ ਲੈਣ ਦਾ ਅਧਿਕਾਰ ਵੀ
ਸਮਰਪਤ ਹੋਵੇਗਾ।
ਕਾਗਜ਼ਾਂ ਦੀ ਕੈਦ ਨੂੰ।
ਕਿ ਦੋਸਤੋ... ..
ਜੇ ਤੁਸੀਂ ਚਲਦੇ ਰਹੇ
ਭੈੜੇ ਵਰਤਮਾਨ ਦੀਆਂ
ਅੱਖਾਂ ਨਾਲ ਅੱਖਾਂ ਮਿਲਾ ਕੇ
ਤਾਂ ਗਰਕ ਜਾਵੋਗੇ ਜ਼ਿੰਦਗੀ
ਦੀਆਂ ਬੇਬੁਨਿਆਦੀ ਲੋੜਾਂ ਵਿਚ
ਹੀ।
ਕੇ ਜੇ ਤੁਸੀਂ......

ਪ੍ਰੈਸ ਰਿਪੋਰਟਰ
ਜੰਡਿਆਲਾ ਮੰਜਕੀ
.(ਜਲੰਧਰ) 141303

# ਗ਼ਜ਼ਲਾਂ

**ਮੁਰਸ਼ਦ ਬੁਟੱਰਵੀ**

## ਉਰਦੂ ਰੰਗ

ਰੌਸ਼ਨੀ ਕੇ ਇਸ ਨਗਰ ਮੇਂ ਜਬ ਸੇ ਹੀ ਆਇਆ ਹੂੰ ਮੈਂ।
ਰੌਸ਼ਨੀ ਕੁਲਬੋ ਨਜ਼ਰ ਕੀ ਸਬ ਗੰਵਾ ਬੈਠਾ ਹੂੰ ਮੈਂ।
ਮੌਤ ਕੀ ਆਖੋਂ ਮੇਂ ਆਖੇਂ ਡਾਲ ਕਰ ਐ ਜ਼ਿੰਦਗੀ,
ਸਰ ਉਠਾ ਕਰ ਕਾਤਲੋਂ ਕੇ ਸ਼ਹਿਰ ਮੇਂ ਫਿਰਤਾ ਹੂੰ ਮੈਂ।
ਦੋ ਕਦਮ ਆਗੇ ਚਲੂੰ ਤੋ ਦੋ ਕਦਮ ਪੀਛੇ ਚਲੂੰ,
ਯੇ ਤਮਾਸ਼ਾ ਨਿੱਤ ਨਏ ਅੰਦਾਜ਼ ਸੇ ਕਰਤਾ ਹੂੰ ਮੈਂ।
ਦੇਖ ਕਰ ਜਿਨ ਪੱਥਰੋਂ ਕੋ ਜਾਣ ਮੇਂ ਆਤੀ ਥੀ ਜਾਨ,
ਦੂਰ ਹੀ ਸੇ ਦੇਖ ਕਰ ਅਬ ਉਨ ਕੋ ਡਰ ਜਾਤਾ ਹੂੰ ਮੈਂ।
ਜਬ ਜਨੂਨੇ ਬੇ ਖੁਦੀ ਲਾਤਾ ਹੈ ਮੁਝ ਕੋ ਹੋਸ਼ ਮੇਂ,
ਤਬ ਜਨੂਨੇ ਬੇ ਖੁਦੀ ਕੋ ਜੋਸ਼ ਮੇਂ ਲਾਤਾ ਹੂੰ ਮੈਂ।
ਹੈ ਫਰੇਬੇ ਬੇਸ਼ੋ ਕਮ ਸੇ ਹੀ ਅਬਾਰਤ ਜ਼ਿੰਦਗੀ,
ਇਸ ਹਕੀਕਤ ਕੋ ਬੜੀ ਮੁਸ਼ਕਿਲ ਸੇ ਅਬ ਸਮਝਾ ਹੂੰ ਮੈਂ।
ਦੋਸਤੋਂ ਨੇ ਮੂੰਹ ਚਿੜਾਇਆ ਦੁਸ਼ਮਨੋਂ ਨੇ ਦਾਦ ਦੀ,
ਸਾਥ ਉਸ ਕੇ ਜਬ ਕਭੀ ਬਾਜ਼ਾਰ ਮੇਂ ਨਿਕਲਾ ਹੂੰ ਮੈਂ।
ਢੂੰਡਨੇ ਨਿਕਲੋ ਗੇ ਇਕ ਦਿਨ ਲੇ ਕੇ ਹਾਥੋਂ ਮੇਂ ਚਰਾਗ,
ਸ਼ਹਿਰੇ ਨਾ ਪੁਰਸਾ ਮੇਂ ਇਸ ਉਮੀਦ ਪਰ ਜ਼ਿੰਦਾ ਹੂੰ ਮੈਂ।
ਮੈਂ ਜਨਮ ਸੇ ਹੀ ਪਰੀਸ਼ਾਂ ਹਾਲ ਹੂੰ ਮੁਰਸ਼ਦ ! ਮਗਰ,
ਸ਼ਹਿਰ ਕੇ ਖੁਸ਼ਹਾਲ ਲੋਗੋਂ ਮੇਂ ਗਿਨਾ ਜਾਤਾ ਹੂੰ ਮੈਂ।

## ਪੰਜਾਬੀ ਰੰਗ

ਮੈ ਪਰਸਤਾਂ ਨੂੰ ਸੂਫ਼ੀ ਸੰਤਾਂ ਨੂੰ
ਮਰਨ ਸਿੱਟੀ ਚੜ੍ਹੀ ਹੈ ਸਭਨਾਂ ਨੂੰ
ਫੁੱਲ ਕਿਆ ਹੁਣ ਪੁਕਾਰ ਉਠੇ ਕੰਡੇ
ਕਿਸ ਦੀ ਖਾ ਗੀ ਨਜ਼ਰ ਬਹਾਰਾਂ ਨੂੰ
ਮੈਨੂੰ ਹਰ ਕੋਈ ਵਿਖਾਲਦੈ ਅੱਖਾਂ
ਫੁੱਲ ਲਗਨੇ ਨੇ ਕਿਥੇ ਆਸਾਂ ਨੂੰ
ਦਾਣੇ ਪੱਲੇ ਨਹੀਂ ਤੇ ਕੀ ਕਰਨੈ
ਸ਼ੇਖ ਗਜ਼ਲ ਹਸੀਂ ਗਜ਼ਾਲਾਂ ਨੂੰ
ਡਾਹਢਿਆਂ ਦਾ ਖੁਦਾ ਵੀ ਡਾਹਡਾ ਹੈ
ਮਾਰਦਾ ਹੈ ਜੋ ਮਾੜੇ ਲੋਕਾਂ ਨੂੰ
ਉਸ ਦੀ ਟੇਹਡੀ ਨਿਗਾਹ ਦਾ ਜਾਦੂ
ਸੋਧ ਦਿੰਦਾ ਹੈ ਮੇਰੇ ਸ਼ਿਅਰਾਂ ਨੂੰ
ਜਿਹੜੇ ਬੁੱਤ ਤੇ ਸ਼ਬਾਬ ਆਉਂਦਾ ਹੈ
ਭੱਜ ਉਠਦਾ ਹੈ ਓਹ ਬਦੇਸ਼ਾਂ ਨੂੰ
ਹਾਏ ਆਈ ਕਿਸੇ ਦੀ ਆ ਜਾਏ
ਏਸ ਦੁਨੀਆਂ ਦੇ ਜੰਗ ਬਾਜ਼ਾਂ ਨੂੰ
ਕੋਈ ਮੁਰਸ਼ਦ ! ਜ਼ਰੂਰ ਜੰਮੇਗਾ
ਜੋ ਠਿਕਾਨੇ ਲਗਾਊ ਦੁਸ਼ਟਾਂ ਨੂੰ

# ਗ਼ਜ਼ਲ

**—ਪਰਸ ਰਾਮ 'ਬੱਧਣ'**

ਅੱਜ ਦੇ ਲੀਡਰ ਕੁਰਸੀ ਖਾਤਰ ਹੋਵਣ ਡੰਡਾ ਸੋਟਾ।
ਪਰ ਕੋਈ ਦਰਵੇਸ਼ ਜਾਣੇ ਕੀ ਲਾਹਾ ਕੀ ਟੋਟਾ।
ਖੋਤਾ ਘੋੜਾ ਇਕ ਬਰਾਬਰ, ਬੱਕਰੀ ਬੰਨ ਬਣਾਵਣ।
ਆਟਾ ਦਾਣਾ ਇਕੋ ਭਾ ਦਾ ਪਰਖੇ ਖਰਾ ਨਾ ਖੋਟਾ।
ਰਿੰਦਾਂ ਦੀ ਮਹਿਫ਼ਲ ਵਿਚ ਆਏ ਐਨ-ਅਲਹੱਕ ਪੁਜਾਰੀ।
ਹੋਸ਼ ਗਵਾ ਕੇ ਉਹ ਵੀ ਭੱਜ ਗਏ ਸੁੱਟ ਕੇ ਤਸਬੀ ਲੋਟਾ।
ਸਹਿਬਨ ਜਦੋਂ ਅਨ੍ਹੇਰੀ ਝੁੱਲੀ ਬਣ ਕੇ ਆਈ ਕਾਤਲ।
ਆਲ੍ਹਣਿਆਂ 'ਚ ਕੋਹਰਾਮ ਮੱਚ ਗਿਆ ਪੁਟਿਆ ਗਿਆ ਬੂਟਾ।
ਨਿਸਦਿਨ ਏਥੇ ਸੂਰਜ ਚੜ੍ਹਦਾ ਖੂਨੀ ਨਦੀ 'ਚ ਨ੍ਹਾ ਕੇ।
ਲੱਥ-ਪੱਥ ਹੋਇਆ ਏਸ ਧਰਤ ਦਾ ਲਹੂ 'ਚ ਪੋਟਾ ਪੋਟਾ।
ਨੰਗ ਧੜੰਗੇ ਫਿਰਨ ਲੂਰਦੇ, ਖੋ ਆਏ ਸਰਦਾਰੀ।
ਕੌਣ ਸਕੂਗਾ ਪੂਰ ਉਹਨਾਂ ਦਾ ਨਿਤ-ਨਿਤ ਪੈਂਦਾ ਟੋਟਾ।
ਅੱਖਾਂ ਵਿਚੋਂ ਅੱਥਰੂ ਵੱਗਣ, ਤਨ ਹੋ ਜਾਵੇ ਸਕਤਾ।
ਜ਼ਿਕਰ ਕਰੇ ਪੰਜਾਬ ਦਾ ਜਦ-ਕੋ, ਜਾਪੇ ਛੋਟਾ ਛੋਟਾ।
ਵੇਹਲ੍ਹਾ ਮਨ ਸ਼ੈਤਾਨ ਦਾ ਚਰਖਾ, ਬੇ-ਰੁਜ਼ਗਾਰੀ ਕਰਦੀ।
ਰੱਬਾ ਵੇ ਕੋਈ ਕਰ ਅਡੰਬਰ, ਬਖਸ਼ਦੇ ਮਾੜਾ ਮੋਟਾ।
ਬਣੀ ਜ਼ਿੰਦਗੀ ਬੋਝਲ ਬੋਝਲ, ਆਸਾਂ ਥੱਕੀਆਂ 'ਬੱਧਣ'।
ਹੋਂਦ ਗਵਾ ਕੇ ਜੀਣਾ ਔਖਾ ਹੋ ਕੇ ਟੋਟਾ ਟੋਟਾ।

ਮਕਾਨ ਨੰਬਰ 1535
ਵਾਰਡ F 35
ਰਣਜੀਤ ਕਲੋਨੀ, ਖਰੜ (ਰੋਪੜ)

# ਡਾ: ਜਗਤਾਰ ਦੇ ਰੂਬਰੂ

□ਪ੍ਰੋ. ਜਸਵੰਤ ਸਿੰਘ ਗੰਡਮ



''ਸ਼ਾਇਰੀ ਕੋਈ ਇਲਹਾਮ ਨਹੀਂ ਅਤੇ ਨਾ ਹੀ ਸਾਹਿਤਕਾਰ ਨੂੰ ਕੋਈ ਆਮਦ ਹੁੰਦੀ ਹੈ। ਕਵਿਤਾ ਜ਼ਿੰਦਗੀ ਲਈ ਹੋਵੇ, ਕਵਿਤਾ ਕੋਈ ਅੜਾਉਣੀ ਜਾਂ ਕਵਿਤਾ ਲਈ ਨਾ ਹੋਵੇ। ਪੰਜਾਬੀ ਸਾਹਿਤ ਵੰਡਿਆ ਨਹੀਂ ਜਾ ਸਕਿਆ ਅਤੇ ਪੰਜਾਬੀ 'ਚ ਕੋਈ ਵੀ ਮਾਡਰਨ ਸ਼ਾਇਰ ਨਹੀਂ।''

ਸਾਧਾਰਨ ਅਤੇ ਆਮ ਨਾਲੋਂ ਹਟਵੀਆਂ ਇਹ ਸਾਹਿਤਕ ਟਿੱਪਣੀਆਂ, ਸਿਰਮੌਰ ਸ਼ਾਇਰ ਡਾ: ਜਗਤਾਰ ਨੇ ਪਿਛਲੇ ਦਿਨੀ ਫਗਵਾੜਾ ਵਿਚ ਪੰਜਾਬ ਸਾਹਿਤ ਅਕਾਦਮੀ ਚੰਡੀਗੜ੍ਹ ਵਲੋਂ ਲੇਖਕ ਸਭਾ ਪਲਾਹੀ ਦੇ ਇਕ ਬਹੁਤ ਹੀ ਸਫਲ ਪ੍ਰੋਗ-ਰਾਮ 'ਰੂਬਰੂ' ਵਿਚ ਕੀਤੀਆਂ। ਢਾਈ ਘੰਟੇ ਚਲੇ ਇਸ ਰੌਚਿਕ ਸਮਾਗਮ ਵਿਚ ਇਸ ਸਦੀ ਦੇ ਚੌਥੇ ਦਹਾਕੇ ੨੩ ਮਾਰਚ ੧੯੩੫ ਵਿਚ ਜਨਮੇ, ਅੱਠ ਕਾਵਿ ਸੰਗ੍ਰਹਿ ਸਮੇਤ ਪੁਸਤਕਾਂ ਦੇ ਲੇਖਕ ਡਾ. ਜਗਤਾਰ ਨੇ ਆਪਣੇ ਚਾਰ ਦਹਾਕਿਆਂ ਦੇ ਸੰਘਰਸ਼ ਸਾਹਿਤਕ ਜੀਵਨ, ਜ਼ਿੰਦਗੀ ਦੇ ਔਝੜੇ ਪੈਰਿਆਂ, ਉਸ ਨਾਲ ਹੋਏ ਸ਼ੌਕਣ ਆਦਿਆਂ ਅਤੇ ਆਪਣੇ ਅਣਗੌਲਿਆਂ ਰਹਿਣ ਬਾਰੇ ਭਰਪੂਰ ਦੇ ਬੇਬਾਕ ਚਰਚਾ ਕੀਤੀ। ਕੋਈ ਦੋ ਦਰਜਨ ਸਵਾਲਾਂ ਦੇ ਉੱਤਰ ਦਿੱਤੇ। ਬਹੁਤੇ ਪ੍ਰਸ਼ਨ ਬਹੁਤ ਹੀ ਅਰਥ ਭਰਪੂਰ ਸਨ, ਕੁਝ ਕੁ ਨਿੱਜੀ ਜਿਹੇ ਅਤੇ ਇੱਕਾ ਦੁੱਕਾ ਲੱਤ ਘੜੀਸ ਕਿਸਮ ਦੇ ਵੀ। ਜਗਤਾਰ ਨੇ ਬਹੁਤੇ ਪ੍ਰਸ਼ਨਾਂ ਦੇ ਉੱਤਰ ਬਹੁਤ ਖੁਲ੍ਹੇ-ਡੁਲ੍ਹੇ ਤੇ ਖਰੇ ਲਹਿਜੇ 'ਚ ਦਿੱਤੇ, ਕੁਝ ਕੁ ਪ੍ਰਸ਼ਨਾਂ ਦੇ ਜਵਾਬ ਕੁਝ ਨੀਤੀ ਨਾਲ ਦਿੱਤੇ ਅਤੇ ਇਕ ਦਮ ਪ੍ਰਸ਼ਨ ਨੂੰ ਝਕਾਨੀ ਵੀ ਦਿੱਤੀ ਕਿਉਂਕਿ ਉਸ ਦੇ ਆਪਣੇ ਕਥਨ ਅਨੁਸਾਰ ਜੇ ਸਾਰੇ ਦਰਵਾਜ਼ੇ ਬੰਦ ਨਾ ਵੀ ਕਰਾਂ ਤਾਂ ਇਕ ਦਰਵਾਜ਼ਾ ਤਾਂ ਬੰਦ ਰੱਖੂੰ।

ਪ੍ਰਸਿੱਧ ਅਲੋਚਕ ਪ੍ਰੋ. ਪਿਆਰਾ ਸਿੰਘ ਭੋਗਲ ਨੇ ਡਾ. ਜਗਤਾਰ ਨੂੰ ਧੀਮੀ ਸੁਰ ਤੇ ਬਰੀਕ ਗਲ ਕਰਨ ਵਾਲਾ ਸ਼ਾਇਰ ਕਿਹਾ। ਉਹਨਾਂ ਦੁੱਖ ਪ੍ਰਗਟ ਕੀਤਾ ਕਿ ਡਾ. ਜਗਤਾਰ ਦੀ ਉਹੀ ਪਛਾਣ ਨਹੀਂ ਬਣ ਸਕੀ। ਉਹਨਾਂ ਕਿਹਾ ਕਿ ਜਗਤਾਰ ਨੇ ਜੀਵਨ ਵਿਚ ਵੀ ਸੰਘਰਸ਼ ਕੀਤਾ ਅਤੇ ਸਾਹਿਤ ਵਿਚ ਵੀ ਸੰਘਰਸ਼ ਕੀਤਾ ਅਤੇ ਗਜ਼ਲ ਦਾ ਬੰਦਸ਼ਾਂ ਵਾਲਾ ਮਾਧਿਅਮ ਸਰਲਤਾ ਨਾਲ ਨਿਭਾਇਆ। ਪੰਜਾਬੀ ਦੇ ਕਹਾਣੀ-ਕਾਰ ਵਰਿਆਮ ਸੰਧੂ ਨੇ ਕਿਹਾ ਕਿ ਜਗਤਾਰ ਪਾਤਰ ਦੇ ਪਾਸ਼ ਤਿੰਨ ਕਵੀ ਹਨ। ਜਗਤਾਰ ਵਿਲੱਖਣ ਕਵੀ ਹੈ। ਇਹਨਾਂ ਸਤਰਾਂ ਦੇ ਲੇਖਕ ਨੇ ਡਾ. ਜਗਤਾਰ ਨੂੰ ਮਸਤ ਮੌਲਾ ਮੋਹਰਲੀ ਕਤਾਰ ਦਾ ਦਰਵੇਸ਼ ਸ਼ਾਇਰ ਕਿਹਾ। ਆਲੋਚਕ ਅਵਤਾਰ ਜੌੜਾ, ਗਜ਼ਲਗੋ ਉਲਫਤ ਬਾਜਵਾ, ਲੇਖਕ ਗੁਰਮੀਤ ਪਲਾਹੀ, ਜਗੀਰ ਸਿੰਘ ਨੂਰ, ਸਮੇਤ ਅਨੇਕਾਂ ਸੱਜਣਾਂ ਨੇ ਸਵਾਲ ਕੀਤੇ। ਪ੍ਰਧਾਨਗੀ ਮੰਡਲ ਵਿਚ ਡਾ: ਜਗਤਾਰ ਨਾਲ ਪੰਜਾਬੀਅਤ ਦੇ ਮੁਦਈ ਜਗਤ ਸਿੰਘ ਪਲਾਹੀ ਅਤੇ ਪਿਆਰਾ ਸਿੰਘ ਭੋਗਲ ਸੁਸ਼ੋਭਤ ਸਨ। ਸ. ਪਲਾਹੀ ਨੇ ਡਾ: ਜਗਤਾਰ ਦੀ ਲੇਖਣੀ ਦੀ ਪ੍ਰਸੰਸਾ ਕਰਦਿਆਂ ਸਭਿਆਚਾਰ ਦੇ ਪਾਸਾਰ ਤੇ ਬਲ ਦਿੱਤਾ।

ਸਮਾਗਮ ਵਿਚ ਡਾ: ਜਗਤਾਰ ਨੇ ਆਪਣੀ ਅਸਲੋਂ ਨਵੀਂ ਗਜ਼ਲ ਕਹੀ :

ਖੋਹ ਲਵੇ ਲਖ ਖੋਹ ਲਵੇ ਤੂਫਾਨ ਪੱਤੇ ਦੀ ਜ਼ੁਬਾਨ,
ਅੱਖ ਛੱਡ ਜਾਵੇਗਾ ਪਿਛੇ ਸ਼ਾਖ ਤੋਂ ਜਦ ਵੀ ਝੜੇਗਾ।
ਮੌਜ ਵਿਚ ਆਇਆ ਤਾਂ ਖੋਰੇਗਾ ਕਿਨਾਰੇ ਆਪਣੇ ਹੀ,
ਬੇਵਤਨ ਮਿੱਟੀ ਕਰੇਗਾ ਜਦ ਵੀ ਇਹ ਦਰਿਆ ਚੜ੍ਹੇਗਾ।

ਉਸ ਨੇ ਗਿਲਾ ਕੀਤਾ :

ਓਪਰੇ ਚਿਹਰੇ ਮਿਲੇ ਕੋਈ ਆਸ਼ਨਾ ਚਿਹਰਾ ਨਾ ਸੀ,
ਇਸ ਤਰ੍ਹਾਂ ਲਗਾ ਕਿ ਮੈਂ ਇਸ ਸ਼ਹਿਰ ਵਿਚ ਰਹਿੰਦਾ ਨਾ ਸੀ।
ਰਾਤ ਦਸਤਕ ਸੁਣ ਕੇ ਬੂਹਾ ਖੋਹਲ ਕੇ ਜਾ ਵੇਖਿਆ,
ਆਉਣ ਵਾਲੇ ਤੇਰਾ ਘਰ ਪੁਛਿਆ ਮੇਰੇ ਆਇਆ ਨਾ ਸੀ।

ਆਪਣੀ ਸ਼ਾਇਰੀ ਦੇ ਦੋ ਤਿੰਨ ਸੋਮਿਆਂ ਬਾਰੇ ਦਸਦਿਆਂ ਡਾ: ਜਗਤਾਰ ਨੇ ਆਪਣੇ ਪਿੰਡ ਰਾਜਗੋਮਾਲ ਦੇ ਦਲੀਪੇ ਤੋਂ ਦਾਸਤਾਂ ਤੋਰੀ। ਉਹਨਾਂ ਦਸਿਆ ਕਿ ਉਹਨਾਂ ਦੇ ਕਿਸਾਨ ਪਿਤਾ ਕਣਕ ਬੀਜਣ ਤੋਂ ਬਾਅਦ ਸਤਾਰਾਂ ਅਠਾਰਾਂ ਦਿਨ ਲਗਾਤਾਰ ਘਰ ਵਿਚ ਮਹਾਂ-ਭਾਰਤ ਦੀ ਕਥਾ ਸੁਣਦੇ। ਕਥਾਕਾਰ ਦਲੀਪਾ ਤੇ ਮਹਿੰਗਾ ਤਬਲੇ ਤੇ ਸਰੰਗੀ ਨਾਲ ਤੜਕੇ ਚਾਰ ਵਜੇ ਤਕ ਸਮਾਂ ਬੰਨੀ ਰੱਖਦੇ। ਇਥੋਂ ਮੇਰੇ ਅੰਦਰ ਵਿਰੋਧ ਦਾ ਪਹਿਲਾਂ ਅੰਕੁਰ ਫੁਟਿਆ। ਮੈਂ ਮੰਨਣੋ ਹਟ ਗਿਆ ਕਿ ਪਛੜੀਆਂ ਜਾਤਾਂ ਦੇ ਲੋਕ ਸੰਸਕ੍ਰਿਤ ਪੜ੍ਹ ਜਾਣ ਨਹੀਂ ਸਕਦੇ। ਵਿਰੋਧ 'ਚੋਂ ਕਵਿਤਾ ਵੱਲ ਰੁਚਿਤ ਹੋ ਗਿਆ। ਦੂਸਰਾ ਸੋਮਾਂ ਚੌਕੀਆਂ, ਰਾਸਾਂ, ਮੇਲੇ-ਮਸਾਬਿਆਂ 'ਚੋਂ ਮਿਲਿਆ, ਇਹਨਾਂ 'ਚੋ ਲੋਕ ਗੀਤ ਲੱਭੇ ਅਤੇ ਇਸ ਤਰ੍ਹਾਂ ਕਵਿਤਾ ਦੀ ਆਧਾਰ ਸ਼ਿਲਾ ਮਹਾਂਭਾਰਤ ਦੀ ਕਥਾ, ਫੋਕਲੋਰ, ਤੇ ਹੱਕ ਸੱਚ ਦੀ ਗੱਲ 'ਚ ਰੱਖੀ ਗਈ। ਤੀਸਰਾ ਸੋਮਾ ਤੇ ਦੂਸਰਾ ਵਿਰੋਧ ਮਾਰਕਸਵਾਦ 'ਚੋਂ ਹਾਸਲ ਹੋਇਆ, ਫਿਲੌਰ ਦੀ ਅਮਨ ਕਮੇਟੀ ਦਾ ਸੈਕਟਰੀ ਬਣ ਗਿਆ ਤੇ ਪੁਲਿਸ ਪਿੱਛੇ ਲਗ ਗਈ। ਬੀ. ਏ. ਤੱਕ ਪੰਜਾਬੀ ਨਹੀਂ ਪੜ੍ਹੀ, ਉਰਦੂ ਤੋਂ ਬਾਅਦ ਪੰਜਾਬੀ ਦੀ ਐਮ. ਏ. ਕੀਤੀ।

ਜਿਥੇ ਬਹੁਤੇ ਲੇਖਕ ਕਵਿਤਾ ਤੋਂ ਸਾਹਿਤਕ ਸਫਰ ਸ਼ੁਰੂ ਕਰਦੇ ਹਨ, ਸ਼ਾਇਰ ਡਾ: ਜਗਤਾਰ ਨੇ ਸਭ ਤੋਂ ਪਹਿਲਾਂ ਅਫਸਾਨੇ ਲਿਖਣੇ ਸ਼ੁਰੂ ਕੀਤੇ। ਪਹਿਲਾਂ ਅਫਸਾਨਾਂ "ਪ੍ਰੀਤ" ਪਰਚੇ ਵਿਚ ਛਪਿਆ। ਫਿਰ ਉਰਦੂ 'ਚ ਨਜ਼ਮਾਂ ਲਿਖਣੀਆਂ ਆਰੰਭ ਕੀਤੀਆਂ ਪਰ ਉਰਦੂ ਵਾਲੇ "ਕੱਚੀ-ਪਿੱਲੀ" ਕਵਿਤਾ ਨਾ ਛਾਪਦੇ ਤੇ ਮੋੜ ਦਿੰਦੇ। ਆਤਿਸ਼ ਬਹਾਲਪੁਰੀ ਤੋਂ ਬਹਿਰ ਸਿਖੀ ਤੇ ੧੯੫੨ 'ਚ ਪਹਿਲਾ ਗੀਤ ਲੋਕ ਸਾਹਿਤ ਦੇ ਸਾਲਾਨਾ ਅੰਕ 'ਚ ਨਾਨਕ ਸਿੰਘ ਹੋਰਾਂ ਛਾਪਿਆ, ਪਹਿਲਾ ਅਫਸਾਨਾ ਤੇ ਫਿਰ ਪਹਿਲਾ ਗੀਤ ਛੱਪਣ ਤੇ ਡਾ: ਜਗਤਾਰ ਨਸ਼ਿਆ ਗਿਆ, ਮਸਤ ਹੋ ਗਿਆ, ਖੁਸ਼ੀ ਨਾਲ ਲਟਬੌਰਾ ਏਡਾ ਗੁਆਚ ਗਿਆ ਕਿ ਗੁਰਾਇਆ ਵਾਲੀ ਗੱਡੀ ਚੜ੍ਹਨ ਦੀ ਬਜਾਏ ਬੰਗਿਆਂ ਵਾਲੀ ਗੱਡੀ ਚੜ੍ਹ ਬੈਠਾ। ਪੈਸੇ ਕੋਲ ਨਹੀਂ ਸਨ ਇਸ ਲਈ ਕੁਲਥਮ ਤੋਂ ਆਪਣੇ ਪਿੰਡ ਤੱਕ ਬਾਰਾਂ ਚੌਦਾਂ ਕਿਲੋਮੀਟਰ ਦੌੜਦਾ ਦੌੜਦਾ ਵਾਪਸ ਪਹੁੰਚਾ ੧੯੫੭ ਵਿਚ ਪਹਿਲੀ ਕਿਤਾਬ ਲਹੌਰ ਬੁੱਕ ਸ਼ਾਪ ਵਾਲਿਆਂ ਤੋਂ ਸੌ ਰੁਪਿਆ ਦੇ ਕੇ ਜਸਵੰਤ ਸਿੰਘ ਕੰਵਲ ਹੋਰਾਂ ਛਪਵਾਈ। ਰਜਿੰਦਰ ਸਿੰਘ ਬੇਦੀ ਹੋਰਾਂ ਕਿਤਾਬ ਦੇ ਫਲੈਪ ਤੇ ਤਾਂ ਪ੍ਰਸੰਸਾ ਲਿਖੀ ਪਰ ਨਿੱਜੀ ਤੌਰ ਤੇ ਕਿਹਾ ਕਿ ਜੋ ਵੀ ਲਿਖਿਆ ਸਭ ਫਜ਼ੂਲ ਹੈ। ਤੇ ਸਲਾਹ ਦਿੱਤੀ ਕਿ ਕਿਸੇ ਨਵੀਂ ਰਵਸ਼ ਨਾਲ ਲਿਖ।

"ਪਪੀਹਾ" ਤਖੱਲੁਸ ਰੱਖਣ ਤੇ ਫਿਰ ਛੱਡਣ ਬਾਰੇ ਦੱਸਦਿਆਂ ਡਾ: ਜਗਤਾਰ ਨੇ ਦੱਸਿਆ ਕਿ ਨਿੱਕੇ ਹੁੰਦਿਆਂ ਗੁਰਦੁਆਰਾ ਨਨਕਾਣਾ ਸਾਹਿਬ ਵਿਚ ਇਕ ਕਵਿਤਾ ਪੜ੍ਹੀ ਜਿਸ ਉਪਰੰਤ ਮਾਸਟਰ ਤਾਰਾ ਸਿੰਘ ਹੋਰਾਂ ਕਿਹਾ ਕਿ ਇਸ ਮੁੰਡੇ ਦਾ ਬੋਲ ਤਾਂ ਪਪੀਹੇ ਵਰਗਾ ਹੈ। ਸੋ ਤਖੱਲਸ ਪਪੀਹਾ ਰੱਖ ਲਿਆ ਪਰ ਬਾਅਦ ਵਿਚ ਵਿਚਾਰਧਾਰਾ ਨਾਲ ਸਖ਼ਤ ਅਸਹਿਮਤੀ ਕਾਰਨ ਉਹਨਾਂ ਵਲੋਂ ਦਿੱਤਾ ਤਖੱਲਸ ਤਕ ਛੱਡ ਦਿੱਤਾ। ਡਾ: ਜਗਤਾਰ ਨੇ ਮੰਨਿਆ ਕਿ ਉਹ ਚਲਾਕ ਪ੍ਰਯੋਗਸ਼ੀਲਤਾ 'ਚੋਂ ਬਾਹਰ ਨਿਕਲ ਆਇਆ ਉਹ ਕਿਸੇ ਲਹਿਰ ਨਾਲ ਨਹੀਂ ਜੁੜਿਆ, (ਬੇਸ਼ੱਕ ਉਸ ਨੂੰ ਹਰ ਲਹਿਰ ਅਤੇ ਵਾਦ ਨਾਲ ਜੋੜਿਆ ਜਾਂਦਾ ਰਿਹਾ) ਅੱਜ ਵੀ ਮੇਰੀ ਮਿੱਟੀ, ਮੇਰਾ ਮੋਹ, ਮੇਰੀ ਜੜ੍ਹ, ਮੇਰੇ ਪਿੰਡ 'ਚ ਹੀ ਹਨ, ਜਗਤਾਰ ਨੇ ਭਾਵਕ ਹੁੰਦਿਆ ਕਿਹਾ, ਉਹਨਾਂ ਇਹ ਵੀ ਮੰਨਿਆ ਕਿ ਉਹ "ਇਗਨੋਰਡ" ਰਿਹੈ ਪਰ ਮੇਰਾ ਜ਼ਿੰਦਗੀ ਤੇ ਸਾਹਿਤ ਪ੍ਰਤੀ ਰਵੱਈਆ ਸਦਾ ਮਨੁੱਖਵਾਦੀ ਰਿਹਾ। ਉਲਫਤ ਬਾਜਵਾ ਦੇ ਇਸ ਇਤਰਾਜ਼ ਬਾਰੇ ਕਿ ਜਗਤਾਰ ਉਰਦੂ, ਫਾਰਸੀ ਦੇ ਕਈ ਲਫਜ਼ ਗਲਤ "ਨਜ਼ਮੇ" ਕਰਦੇ, ਡਾ: ਜਗਤਾਰ ਨੇ ਸਾਰੇ ਕਿੰਤੂ, ਪ੍ਰੰਤੂਆਂ ਦਾ ਵਿਸਥਾਰ ਪੂਰਵਕ ਜਵਾਬ ਦਿੰਦਿਆਂ ਵਿਚਾਰ ਪ੍ਰਗਟ ਇਆ ਕਿ ਗਜ਼ਲ ਪਹਿਲੋਂ ਹੀ ਬਹੁਤ ਸ਼ਕੰਜਿਆ 'ਚ ਜਕੜੀ ਹੋਈ ਹੈ। ਇਸ ਦੀਆਂ ਹੋਰ ਮਸ਼ਕਾਂ ਨਾ ਬੰਨੋ। ਪਲਾਹੀ ਸਾਹਿਤ ਸਭਾ ਦੇ ਜਨਰਲ ਸਕੱਤਰ ਗੁਰਮੀਤ ਪਲਾਹੀ ਨੇ ਦੁਆਬੇ ਦੀਆਂ ਦਰਜਨ ਲੇਖਕ ਸਭਾਵਾਂ ਦੇ ਅਹੁਦੇਦਾਰਾਂ ਸਮੇਤ ਸਭ ਲੇਖਕਾਂ, ਸਰੋਤਿਆਂ ਤੇ ਸਮਾਗਮ ਵਿਚ ਸ਼ਾਮਲ ਹੋਰ ਸੱਜਣਾ ਦਾ ਧੰਨਵਾਦ ਕੀਤਾ। ਪ੍ਰੋ: ਜਸਵੰਤ ਸਿੰਘ ਗੰਡਮ ਨੇ ਮੰਚ ਸੰਚਾਲਨ ਕੀਤਾ। ਲੇਖਕ-ਪਾਠਕਾਂ ਦਾ ਇਹ ਲਾਭਕਾਰੀ ਆਹਮੋ ਸਾਹਮਣਾ ਡਾ: ਜਗਤਾਰ ਦੇ ਹੇਠਲੇ ਸ਼ੇਅਰਾਂ ਨਾਲ ਸੰਪਨ ਹੋਇਆ।

ਇਹ ਥਾਂ-ਥਾਂ ਛੇਕ ਕੰਧਾਂ ਦੇ ਤੇ ਮੇਖਾਂ ਦਸਦੀਆਂ ਨੇ,
ਕਿਸੇ ਟੰਗੀਆਂ ਸੀ ਤਸਵੀਰਾਂ ਕਦੇ ਇਥੇ ਲਿਆ ਕੇ।
ਅਸੀਂ ਇੱਕ ਵਰਕ ਦੇ ਹਾਂ ਦੋ ਸਫ਼ੇ ਕੈਸਾ ਮੁਕੱਦਰ,
ਜੁਦਾ ਵੀ ਹਾਂ ਇਕੱਠੇ ਵੀ ਹਾਂ ਇਸ ਜੀਵਨ 'ਚ ਆ ਕੇ,
ਸੀ ਮੇਰਾ ਬਿਰਛ ਵਰਗਾ ਸਬਰ ਸ਼ੀਸ਼ੇ ਵਾਂਗ ਟੁੱਟਾ,
ਮੈਂ ਖੁਦ ਹੀ ਰੋ ਪਿਆ ਉਸ ਨੂੰ ਗਜ਼ਲ ਆਪਣੀ ਸੁਣਾ ਕੇ।

# ਵਰਿਆਮ ਦਾ ਬਸੰਤ ਵਿਸ਼ੇਸ਼ ਅੰਕ

## ਨਵਾਂ ਜ਼ਮਾਨਾ ਜਲੰਧਰ

### ਵਰਿਆਮ ਵਿਸ਼ੇਸ਼ ਅੰਕ

ਕੂਕਾ ਲਹਿਰ ਦਾ ਪੰਜਾਬ ਦੇ ਸੱਭਿਆਚਾਰਕ ਤੇ ਰਾਜਸੀ ਦ੍ਰਿਸ਼ ਉੱਪਰ ਇਕ ਵਿਸ਼ੇਸ਼ ਮਹੱਤਵ ਹੈ। ਪੰਜਾਬ 'ਚ ਅੰਗਰੇਜ਼ਾਂ ਦੇ ਖ਼ਿਲਫ ਉੱਠੀ ਇਹ ਪਹਿਲੀ ਖਾੜਕੂ ਲਹਿਰ ਸੀ ਜਿਹੜੀ ਧਾਰਮਿਕ ਹੁੰਦੀ ਹੋਈ ਵੀ ਰਾਜਸੀ ਅਤੇ ਰਾਜਸੀ ਹੁੰਦੀ ਹੋਈ ਵੀ ਧਾਰਮਿਕ। ਉਨ੍ਹੀਵੀਂ ਸਦੀ ਦੇ ਦੂਸਰੇ ਅੱਧ 'ਚ ਜਦੋਂ ਪੰਜਾਬ ਅਜੇ ਨਵਾਂ-ਨਵਾਂ ਅੰਗਰੇਜ਼ਾਂ ਦੇ ਕਬਜ਼ੇ ਵਿਚ ਆਇਆ ਸੀ, ਗੁਰੂ ਰਾਮ ਸਿੰਘ ਨੇ ਇਕ ਧਾਰਮਿਕ ਅੰਦੋਲਨ ਚਲਾ ਕੇ ਪੰਜਾਬ ਦੇ ਲੋਕਾਂ 'ਚ ਅੰਗਰੇਜ਼ੀ ਰਾਜ ਦੇ ਖ਼ਿਲਾਫ ਨਫ਼ਰਤ ਦੀ ਲਹਿਰ ਪੈਦਾ ਕੀਤੀ।

ਇਸ ਅੰਦੋਲਨ ਦੀਆਂ ਸੀਮਾਵਾਂ ਤੇ ਸਮਰਥਾਵਾਂ ਕੀ ਸਨ? ਇਹ ਲਹਿਰ ਕਿਉਂ ਪੰਜਾਬ ਦੇ ਵਡੇਰੇ ਹਿੱਸੇ ਨੂੰ ਆਪਣੇ ਕਲਾਵੇ ਵਿਚ ਨਹੀਂ ਲੈ ਸਕੀ? ਆਦਿ ਅਜਿਹੇ ਅਨੇਕਾਂ ਸੁਆਲ ਹਨ ਜਿਨ੍ਹਾਂ ਦਾ ਜੁਆਬ ਇਸ ਵਿਸ਼ੇਸ਼ ਅੰਕ 'ਚ ਵਿਦਵਾਨ ਲੇਖਕਾਂ ਨੇ ਦੇਣ ਦਾ ਯਤਨ ਕੀਤਾ ਹੈ। ਅਮਰ ਭਾਰਤੀ, ਪ੍ਰੀਤਮ ਸਿੰਘ ਕਵੀ, ਹਰਵਿੰਦਰ ਸਿੰਘ ਹੰਸਪਾਲ, ਕ੍ਰਿਪਾਲ ਸਿੰਘ ਕਸੇਲ, ਗਿਆਨੀ ਗਿਆਨ ਸਿੰਘ, ਨਾਹਰ ਸਿੰਘ, ਸੰਤੋਖ ਸਿੰਘ ਧੀਰ, ਲਖਵਿੰਦਰ ਜੌਹਲ, ਗੁਰਬਚਨ ਸਿੰਘ ਭੁੱਲਰ, ਵਰਿਆਮ ਸਿੰਘ ਸੰਧੂ, ਅਵਤਾਰ ਜੌੜਾ, ਗੁਰਬਖਸ਼ ਸਿੰਘ ਬੰਨੋਆਣਾ, ਜਸਵਿੰਦਰ ਸਿੰਘ, ਨਾਨਕ ਸਿੰਘ ਨਾਵਲਕਾਰ, ਵਿਧਾਤਾ ਸਿੰਘ ਤੀਰ, ਗੁਰਬਖਸ਼ ਸਿੰਘ ਪ੍ਰੀਤਲੜੀ, ਕਾਮਰੇਡ ਸੋਹਨ ਸਿੰਘ ਜੋਸ਼, ਪ੍ਰੋ: ਗੋਪਾਲ ਸਿੰਘ ਬੁਟਰ ਤੇ ਹੋਰ ਅਨੇਕਾਂ ਵਿਦਵਾਨ ਲੇਖਕਾਂ ਨੇ, ਗੁਰੂ ਰਾਮ ਸਿੰਘ ਜੀ, ਨਾਮਧਾਰੀ ਲਹਿਰ ਅਤੇ ਇਸ ਲਹਿਰ ਦੇ ਪੰਜਾਬ ਉੱਪਰ ਪਏ ਪ੍ਰਭਾਵਾਂ ਨੂੰ ਅੰਕਿਤ ਕਰਨ ਦਾ ਯਤਨ ਕੀਤਾ ਹੈ। ਇਸ ਲਹਿਰ ਦੀਆਂ ਮਹੱਤਵਪੂਰਨ ਘਟਨਾਵਾਂ ਅਤੇ ਇਸ ਦੇ ਰਹਿਬਰਾਂ ਦੀਆਂ ੧੦੦ ਤੋਂ ਵਧੇਰੇ ਰੰਗਦਾਰ ਤੇ ਦੂਸਰੀਆਂ ਤਸਵੀਰਾਂ ਇਸ ਅੰਕ 'ਚ ਸ਼ਾਮਲ ਹਨ। ਕੁਲ ਮਿਲਾ ਕੇ ਇਹ ਵਿਸ਼ੇਸ਼ ਅੰਕ ਨਾਮਧਾਰੀ ਲਹਿਰ ਬਾਰੇ ਇਕ ਅਹਿਮ ਦਸਤਾਵੇਜ਼ ਹੋ ਨਿਬੜਦਾ ਹੈ ਜਿਸ ਵਿਚ ਇਸ ਲਹਿਰ ਬਾਰੇ ਬਹੁ-ਪੱਖੀ ਜਾਣਕਾਰੀ ਦਿੱਤੀ ਗਈ ਹੈ ਜਿਹੜੀ ਕੇਵਲ ਇਸ ਸੰਪਰਦਾਇ ਨਾਲ ਸੰਬੰਧਤ ਲੋਕਾਂ ਲਈ ਹੀ ਨਹੀਂ, ਸਗੋਂ ਦੂਸਰੇ ਆਮ ਪੰਜਾਬੀਆਂ ਲਈ, ਜਿਹੜੇ ਕਿ ਇਸ ਸੰਪਰਦਾਇ ਦਾ ਸਮੁੱਚੇ 'ਚ ਅਧਿਐਨ ਕਰਨਾ ਚਾਹੁੰਦੇ ਹਨ, ਲਾਭਕਾਰੀ ਸਿੱਧ ਹੋਵੇਗੀ।

ਏਡੇ-ਵੱਡੇ ਅਕਾਰੀ ਅਤੇ ਸ਼ਾਨਦਾਰ ਵਿਸ਼ੇਸ਼ ਅੰਕ ਲਈ ਮਾਸਿਕ 'ਵਰਿਆਮ' ਅਤੇ ਇਸ ਦੇ ਸੰਪਾਦਕ ਸ੍ਰੀ ਜਗਦੀਸ਼ ਸਿੰਘ ਦੇ ਯਤਨਾਂ ਲਈ ਖ਼ੁਸ਼ਆਮਦੀਦ।

26-4-92 —ਬਲਬੀਰ ਪਰਵਾਨਾ

## ਜੱਗ ਬਾਣੀ ਤੇ ਪੰਜਾਬ ਕੇਸਰੀ (ਹਿੰਦੀ) ਜਲੰਧਰ-ਦਿੱਲੀ

### ਮਾਸਿਕ ਵਰਿਆਮ ਦਾ ਵਿਸ਼ੇਸ਼ ਅੰਕ

ਵਰਿਆਮ ਆਪਣੀ ਉਮਰ ਦੇ ੧੬ ਵਰ੍ਹੇ ਪੂਰੇ ਕਰ ਚੁੱਕਾ ਹੈ। ਸਤਰਾਵੇਂ ਵਰ੍ਹੇ ਵਿਚ ਵਰਿਆਮ ਆਪਣੇ ਫਰਵਰੀ ਮਾਰਚ ਦੇ 'ਬਸੰਤ' ਵਿਸ਼ੇਸ਼ ਅੰਕ ਨਾਲ ਸਾਹਿਤ ਜਗਤ ਵਿਚ ਇੰਝ ਪੇਸ਼ ਹੋਇਆ ਹੈ, ਜਿਵੇਂ ਕੋਈ ਨੱਢੀ ਆਪਣੀ ਐਨੀ ਹੀ ਉਮਰ ਵਿਚ ਸਜ-ਧੱਜ ਕੇ ਰੂਪਮਾਨ ਹੁੰਦੀ ਹੈ। ਇਸ 'ਬਸੰਤ' ਵਿਸ਼ੇਸ਼ ਅੰਕ ਦੀ ਛਪਾਈ ਅਤੇ ਗੇਟਅੱਪ ਸੁੰਦਰ ਹੋਣ ਨਾਲ ਇਸ ਵਿਰਲਾ ਮੈਟਰ ਗਹੁ ਨਾਲ ਵਾਚਣ ਤੋਂ ਪਤਾ ਲੱਗਦਾ ਹੈ ਕਿ 'ਵਰਿਆਮ' ਦਾ ਇਹ ਅੰਕ ਕਿੰਨਾ ਕੀਮਤੀ ਹੈ ਅਤੇ ਕਿੰਨਾ ਸਾਂਭਣਯੋਗ ਹੈ। ਨਾਮਧਾਰੀ ਜਗਤ ਵਿਚ ਇਸ ਅੰਕ ਨੂੰ ਨਿਸ਼ਚੇ ਹੀ ਸਰਾਹਿਆ ਜਾ ਰਿਹਾ ਹੋਵੇਗਾ। ਇਸ ਅੰਕ ਵਿਚ ਸੁਯੋਗ ਸੰਪਾਦਕ ਜਗਦੀਸ਼ ਸਿੰਘ ਨੇ ਨਿੱਜੀ ਮਿਹਨਤ ਨਾਲ ਇਸ ਅੰਕ ਵਿਚ ਪ੍ਰੀਤਮ ਸਿੰਘ ਕਵੀ, ਹਰਵਿੰਦਰ ਸਿੰਘ, ਹੰਸਪਾਲ, ਸੰਤ ਨਿਧਾਨ ਸਿੰਘ ਆਲਿਮ ਤੋਂ ਇਲਾਵਾ ਪੰਜਾਬੀ ਸਾਹਿਤ ਜਗਤ ਦੇ ਵਾਰਤਕ-ਕਾਰ ਕ੍ਰਿਪਾਲ ਸਿੰਘ ਕਸੇਲ, ਸੰਤੋਖ ਸਿੰਘ ਧੀਰ, ਗੁਰਬਚਨ ਸਿੰਘ ਭੁੱਲਰ, ਵਰਿਆਮ ਸਿੰਘ ਸੰਧੂ, ਅਵਤਾਰ ਜੌੜਾ ਅਤੇ

ਗੁਰਬਖਸ਼ ਸਿੰਘ ਬੰਨੂਆਣਾ ਦੇ ਲੇਖ ਸ਼ਾਮਲ ਕੀਤੇ ਹਨ। ਇਹ ਸਾਰੇ ਲੇਖ ਨਾਮਧਾਰੀ ਭਾਈਚਾਰੇ ਦੇ ਸਤਿਗੁਰੂ ਰਾਮ ਸਿੰਘ ਅਤੇ ਨਾਮਧਾਰੀ ਇਤਿਹਾਸ ਬਾਰੇ ਕਾਫੀ ਜਾਣਕਾਰੀ ਪੇਸ਼ ਕਰਦੇ ਹਨ। ਸ੍ਰੀ ਗੁਰੂ ਰਾਮ ਸਿੰਘ ਜੀ ਦੇ ਜਨਮ ਦਿਨ ਦੇ ਸੰਬੰਧ ਵਿਚ ਛਪੇ ੧੪੦ ਸਫਿਆ ਦੇ ਅੰਕ ਵਿਚ ਬਹੁਤ ਸਾਰੀਆਂ ਰੰਗਦਾਰ ਫੋਟੋਆਂ ਵੀ ਛਾਪੀਆਂ ਗਈਆਂ ਹਨ। ਮਿਹਨਤ ਨਾਲ ਤਿਆਰ ਕੀਤੇ ਗਏ ਇਸ 'ਵਰਿਆਮ' ਦੇ ਵਿਸ਼ੇਸ਼ ਪਰਚੇ ਦੀ ਖੂਬਸੂਰਤੀ ਲਈ, ਇਸ ਪਰਚੇ ਦੇ ਸੰਪਾਦਕ ਜਗਦੀਸ਼ ਸਿੰਘ ਨਿਸ਼ਚੈ ਹੀ ਵਧਾਈ ਦੇ ਹੱਕਦਾਰ ਹਨ। ਇਸ ਵਿਸ਼ੇਸ਼ ਅੰਕ ਦਾ ਮੁੱਲ ੧੨੦ ਰੁਪਏ ਅਤੇ ਇਹ ਪਰਚਾ ਆਪਣੇ ਦਫਤਰ ਮਾਸਿਕ 'ਵਰਿਆਮ' ਲਾਡੋਵਾਲੀ ਰੋਡ, ਜਲੰਧਰ—੧੪੪੦੦੧ ਤੋਂ ਪ੍ਰਕਾਸ਼ਤ ਹੋਇਆ ਹੈ।

**—ਕੁਲਦੀਪ ਸਿੰਘ ਬੇਦੀ**

ਬੁੱਧਵਾਰ ੨੦ ਮਈ, ੧੯੯੨

## ਪੰਜਾਬੀ ਟ੍ਰਿਬਿਊਨ ਚੰਡੀਗੜ੍ਹ

### ਵਰਿਆਮ ਬਸੰਤ ਵਿਸ਼ੇਸ਼ ਅੰਕ

'ਵਰਿਆਮ' (ਮਾਸਿਕ) ਨੂੰ ਛਪਦਿਆਂ ਉਨੀ ਸਾਲ ਹੋ ਗਏ ਹਨ ਅਤੇ ਇਨ੍ਹਾਂ ਸਾਲਾਂ ਦੌਰਾਨ ਇਸ ਪਰਚੇ ਨੇ ਇਕ ਤੋਂ ਵੱਧ ਵਾਰ ਨਾਮਧਾਰੀ ਸੰਪਰਦਾਇ ਦੇ ਬਾਨੀ ਸਤਿਗੁਰੂ ਰਾਮ ਸਿੰਘ ਬਾਰੇ ਵਿਸ਼ੇਸ਼ ਅੰਕ ਛਾਪੇ ਹਨ। ਇਹ ਪਰਚਾ ਕਿਉਂਕਿ ਮੁੱਖ ਤੌਰ 'ਤੇ ਨਾਮਧਾਰੀ ਜਗਤ ਨਾਲ ਸਬੰਧਤ ਹੈ, ਇਸ ਲਈ ਇਸ ਵਿਚ ਕੂਕਾ ਲਹਿਰ ਦੇ ਇਤਿਹਾਸ, ਇਸ ਦੀਆਂ ਧਾਰਨਾਵਾਂ ਅਤੇ ਪ੍ਰਾਪਤੀਆਂ, ਇਸ ਵਲੋਂ ਚਲਾਏ ਜਾਂਦੇ ਸੰਗੀਤ, ਖੇਤੀ, ਪਸ਼ੂ ਪਾਲਣ ਅਤੇ ਖੇਡਾਂ ਦੇ ਪ੍ਰਾਜੈਕਟਾਂ ਬਾਰੇ ਲੇਖ ਅਕਸਰ ਛਪਦੇ ਰਹਿੰਦੇ ਹਨ। ਪਰ ਇਹ ਪਹਿਲੀ ਵਾਰੀ ਹੈ ਕਿ ਨਿਰੋਲ ਨਾਮਧਾਰੀ ਸੰਪਰਦਾਇ ਬਾਰੇ ਏਨਾ ਵੱਡਾ ਵਿਸ਼ੇਸ਼ ਅੰਕ ਪ੍ਰਕਾਸ਼ਤ ਕੀਤਾ ਗਿਆ ਹੋਵੇ।

ਬਸੰਤ ਰੁੱਤ ਦੇ ਪੀਲੇ ਰੰਗ ਵਾਲੇ ਸਰਵਕ ਉੱਤੇ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਛਾਪੀ ਗਈ ਹੈ। ਅੰਦਰ ਦਰਜਨ ਦੇ ਕਰੀਬ ਹੋਰ ਰੰਗਦਾਰ ਤਸਵੀਰਾਂ ਵੀ ਹਨ ਅਤੇ ਕਾਲੀਆਂ ਚਿੱਟੀਆਂ ਵੀ। ਲੇਖ ਤੇ ਕਵਿਤਾਵਾਂ ਨਾਮਧਾਰੀ ਲੇਖਕਾਂ ਦੀਆਂ ਵੀ ਦਰਜ ਹਨ ਅਤੇ ਗੈਰ-ਨਾਮਧਾਰੀ ਲੇਖਕਾਂ ਦੀਆਂ ਵੀ। ਨਾਮਧਾਰੀ ਲੇਖਕਾਂ ਵਿਚ ਸੰਪਾਦਕ ਤੋਂ ਇਲਾਵਾ ਸ੍ਰੀ ਅਮਰ ਭਾਰਤੀ, ਸ੍ਰੀ ਪ੍ਰੀਤਮ ਸਿੰਘ ਕਵੀ, ਸ੍ਰੀ ਹ. ਸ. ਹੰਸਪਾਲ, ਸੰਤ ਨਿਧਾਨ ਸਿੰਘ ਆਲਿਮ, ਸ੍ਰੀ ਮੰਗਲ ਸਿੰਘ ਲਾਇਲਪੁਰੀ ਵਰਗੇ ਲੇਖਕ ਇਸ ਵਿਸ਼ੇਸ਼ ਅੰਕ ਦਾ ਸ਼ਿੰਗਾਰ ਹਨ।

ਇਸ ਅੰਕ ਦੀ ਸਭ ਤੋਂ ਵੱਡੀ ਪ੍ਰਾਪਤੀ ਹੈ ਗੈਰ-ਨਾਮਧਾਰੀ ਲੇਖਕਾਂ ਦੀਆਂ ਲਿਖਤਾਂ ਦੀ ਸ਼ਮੂਲੀਅਤ। ਸ੍ਰੀ ਸੰਤੋਖ ਸਿੰਘ ਧੀਰ, ਗੁਰਬਚਨ ਸਿੰਘ ਭੁੱਲਰ, ਸ੍ਰੀ ਵਰਿਆਮ ਸਿੰਘ ਸੰਧੂ, ਸ੍ਰੀ ਅਵਤਾਰ ਜੌੜਾ, ਸ੍ਰੀ ਗੁਰਬਖਸ਼ ਸਿੰਘ ਬੰਨੋਆਣਾ ਵਰਗੇ ਲੇਖਕ, ਪੱਤਰਕਾਰਾਂ ਨੇ ਇਸ ਵਿਸ਼ੇਸ਼ ਅੰਕ ਵਿਚ ਯੋਗਦਾਨ ਪਾਇਆ ਹੈ। ਇਸ ਤੋਂ ਬਿਨਾਂ ਨਾਨਕ ਸਿੰਘ ਨਾਵਲਿਸਟ, ਵਿਧਾਤਾ ਸਿੰਘ ਤੀਰ, ਗੁਰਬਖਸ਼ ਸਿੰਘ ਪ੍ਰੀਤਲੜੀ ਅਤੇ ਸੋਹਣ ਸਿੰਘ ਜੋਸ਼ ਵਰਗੇ ਨਾਮਵਰ ਲੇਖਕਾਂ ਵਲੋਂ ਪਹਿਲਾਂ ਲਿਖੇ ਗਏ ਲੇਖ ਵੀ ਸ਼ਾਮਲ ਕੀਤੇ ਗਏ ਹਨ।

ਵਰਿਆਮ ਦੇ ਇਸ ਵਿਸ਼ੇਸ਼ ਅੰਕ ਦੀ ਛਪਾਈ ਉਤਮ ਕਿਸਮ ਦੀ ਹੈ। ਇਸ ਵਿਚ ਸ਼ਾਮਲ ਸਮੱਗਰੀ ਨਾ ਸਿਰਫ ਸ਼ਰਧਾਲੂ ਨਾਮਧਾਰੀਆਂ ਲਈ ਹੀ ਸਗੋਂ ਆਮ ਪਾਠਕਾਂ ਲਈ ਵੀ ਬੇਹੱਦ ਲਾਹੇਵੰਦੀ ਹੈ।

**—ਦ.ਸ.**

ਐਤਵਾਰੀ, ੨੪ ਮਈ, ੧੯੯੨

## ਅਜੀਤ ਜਲੰਧਰ

### ਵਰਿਆਮ ਬਸੰਤ ਵਿਸ਼ੇਸ਼ ਅੰਕ ੧੯੯੨

'ਵਰਿਆਮ' ਦੀ ਵਰਿਆਮਗੀ ਇਸ ਗੱਲ ਵਿਚ ਹੈ ਕਿ ਉਹ ਪਿਛਲੇ ੧੯ ਸਾਲ ਤੋਂ ਲਗਾਤਾਰ ਛਪ ਰਿਹਾ ਹੈ। ਇਸ ਸਮੇਂ ਦੌਰਾਨ ਪਹਿਲਾਂ ਵੀ ਉਸ ਦੇ, ਸਤਿਗੁਰੂ ਜਗਜੀਤ ਸਿੰਘ, ਸੂਬਾ ਸਾਹਿਬ ਸਿੰਘ, ਪ੍ਰੋ: ਮੋਹਨ ਸਿੰਘ, ਵਿਸ਼ਵ ਪੰਜਾਬੀ ਕਾਨਫਰੰਸ ਅਤੇ ਏਸ਼ੀਆਡ ਆਦਿ ਅੰਕ ਪ੍ਰਕਾਸ਼ਿਤ ਹੋ ਚੁਕੇ ਹਨ, ਪਰ ਹਥਲਾ 'ਬਸੰਤ ਵਿਸ਼ੇਸ਼ ਅੰਕ-੧੯੯੨' ਪਿਛਲੇ ਸਾਰੇ ਅੰਕਾਂ ਨੂੰ ਮਾਤ ਪਾ ਗਿਆ ਹੈ। ਵੱਡੇ ਸਾਈਜ਼ ਵਿਚ ਛਪੇ ਬਸੰਤੀ ਛਬ ਵਾਲੇ ਇਸ ਖੂਬਸੂਰਤ ਅੰਕ ਨੂੰ ਸਾਂਭ-ਸਾਂਭ ਰੱਖਣ ਨੂੰ ਦਿਲ ਕਰਦਾ ਹੈ। ਚਿੱਟੇ-ਕਾਲੇ ਅਤੇ ਬਹੁ-ਰੰਗੇ ਚਿੱਤਰਾਂ ਨਾਲ ਸਜਿਆ ਇਹ ਅੰਕ ਨਾਮਧਾਰੀ ਲਹਿਰ ਦੇ ਬਾਨੀ ਬਾਬਾ ਰਾਮ ਸਿੰਘ ਨੂੰ ਸਮਰਪਿਤ ਹੈ।

ਪੰਜਾਬ ਦੇ ਸਵੈਰਾਜ ਦਾ ਸੂਰਜ ਅਸਤ ਹੋਣ ਤੋਂ ਬਾਅਦ ਛਾਈ ਹਨੇਰੀ ਰਾਤ ਵਿਚ ਬਾਬਾ ਰਾਮ ਸਿੰਘ ਰੌਸ਼ਨੀ ਦੀ ਪਹਿਲੀ ਕਿਰਨ ਸਨ। ਉਨ੍ਹਾਂ ਨੇ ਪੰਜਾਬ ਅਤੇ ਸਿੱਖ ਸਮਾਜ ਦੀ ਹਰ ਪੱਖੋਂ ਮੁੜ ਉਸਾਰੀ ਦਾ ਸੰਕਲਪ ਧਾਰਨ ਕੀਤਾ। ਜਿਸ ਦੀ ਪ੍ਰੇਰਨਾ ਅਤੇ ਕਾਰਜ ਅੱਜ ਵੀ ਜਾਰੀ ਹੈ।

'ਵਰਿਆਮ' ਦੇ ਇਸ ਵਿਸ਼ੇਸ਼ ਅੰਕ ਵਿਚ ਬਹੁਤ ਸਾਰੇ ਨਵੇਂ ਅਤੇ ਪੁਰਾਣੇ ਲੇਖਕਾਂ ਨੇ ਬਾਬਾ ਰਾਮ ਸਿੰਘ ਨੂੰ ਆਪਣੀ ਸ਼ਰਧਾ ਦੇ ਫੁਲ ਭੇਟ ਕੀਤੇ ਹਨ ਅਤੇ ਨਾਮਧਾਰੀ ਲਹਿਰ ਦਾ ਲੇਖਾ-ਜੋਖਾ ਕੀਤਾ ਹੈ। ਚਲੰਤ ਚਰਚਾ ਕਰਨ ਦੀ ਬਜਾਏ ਹਰ ਵਿਦਵਾਨ ਨੇ ਪੂਰੀ ਸੰਜੀਦਗੀ ਅਤੇ ਸੁਹਿਰਦਤਾ ਨਾਲ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਫੇਰ ਵੀ ਕ੍ਰਿਪਾਲ ਸਿੰਘ ਕਸੇਲ, ਜਸਵਿੰਦਰ ਸਿੰਘ, ਗੁਰਬਖਸ਼ ਸਿੰਘ 'ਪ੍ਰੀਤਲੜੀ' ਅਤੇ ਅਮਰ ਭਾਰਤੀ ਦੇ ਲੇਖ ਵਿਸ਼ੇਸ਼ ਅਧਿਅਨ ਦੀ ਮੰਗ ਕਰਦੇ ਹਨ।

ਸੰਪਾਦਕ ਦੀ ਯੋਗਤਾ ਤੇ ਸਫਲਤਾ ਇਸ ਗੱਲ ਤੋਂ ਪ੍ਰਤੱਖ ਹੈ ਕਿ ਉਹ ਕੇਵਲ ਨਾਮਧਾਰੀ ਲੇਖਕਾਂ ਦੀ ਬਜਾਏ ਬਹੁਤ ਸਾਰੇ ਪੰਜਾਬੀ ਸਾਹਿਤਕਾਰਾਂ ਦੀ ਕਲਮ ਦਾ ਸਹਿਯੋਗ ਪ੍ਰਾਪਤ ਕਰ ਸਕਿਆ ਹੈ। ਇਸ ਅੰਕ ਨੂੰ ਬਾਬਾ ਰਾਮ ਸਿੰਘ ਜੀ ਦੀ ਅਦੁੱਤੀ ਸ਼ਖਸੀਅਤ ਨੂੰ ਅਰਪਨ ਕਰਨ ਲਈ, ਪਜਾਬੀ ਸਾਹਿਤਕਾਰਾਂ ਦਾ ਸੁੰਦਰ ਢੋਆ, ਬਣਾਉਣ ਵਿਚ ਜਗਦੀਸ਼ ਸਿੰਘ ਵਰਿਆਮ ਦੀ ਮਿੱਠੀ ਤੇ ਮਿਲਣਸਾਰ ਸ਼ਖਸੀਅਤ ਦਾ ਕਾਫੀ ਯੋਗਦਾਨ ਹੈ। ਇਹ ਅੰਕ ਆਮ ਪਾਠਕਾਂ ਨੂੰ ਨਾਮਧਾਰੀ ਸੰਪਰਦਾਇ ਬਾਰੇ ਮੁਕੰਮਲ ਜਾਣਕਾਰੀ ਪ੍ਰਦਾਨ ਕਰਦਾ ਹੈ। —**ਨਰਿੰਜਨ ਸਿੰਘ ਸਾਥੀ**

30.5.92

## ਸਪਤਾਹਕ ਦਸਤਕਾਰ ਲੁਧਿਆਣਾ

### ਵਰਿਆਮ ਦਾ ਬਸੰਤ ਅੰਕ

ਸੰਤ ਜਗਦੀਸ਼ ਸਿੰਘ ਮਾਲਕ 'ਵਰਿਆਮ' ਜਲੰਧਰ ਨੇ 'ਵਰਿਆਮ' ਦੇ ਸਤਾਰਵੇਂ ਸਾਲ ਵਿਚ 'ਬਸੰਤ ਵਿਸ਼ੇਸ਼ ਅੰਕ ੧੯੯੨-੧੪੪ ਸਫਿਆਂ ਦਾ ਪ੍ਰਕਾਸ਼ਤ ਕੀਤਾ, ਇਸ ਵਿਚ ਜੋ ਵੀ ਲੇਖ ਸਤਿਗੁਰੂ ਰਾਮ ਸਿੰਘ ਜੀ ਨੂੰ ਤੇ ਨਾਮਧਾਰੀ ਪੰਥ ਬਾਰੇ ਦਿੱਤੇ ਗਏ ਹਨ, ਸਾਰੇ ਹੀ ਅਤਿ ਜਾਨਕਾਰੀ ਭਰਪੂਰ ਹਨ। ਸੰਤ ਮੰਗਲ ਸਿੰਘ ਲਾਇਲਪੁਰੀ ਦਾ ਲੇਖ ਬੜਾ ਰਚਨਾਤਮਕ ਹੈ, ਜਿਸ ਤੋਂ ਪਤਾ ਲਗਦਾ ਹੈ ਕਿ ਕੰਵਰ ਨੌਨਿਹਾਲ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਗਰਿਫਤਾਰ ਕਰਕੇ ਸੰਗਲ ਮਾਰਕੇ ਜੇਲ ਭੇਜ ਦਿੱਤਾ, ਤੇ ਪੱਕਾ ਪਹਿਰਾ ਲਗਾ ਦਿੱਤਾ, ਪਰ ਸਤਿਗੁਰੂ ਜੀ ਨੂੰ ਆਪਣੇ ਬੋਲਾਂ ਤੇ ਡਟੇ ਰਹੇ।

ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਅਜ ਵੀ ਜਨਤਾ ਲਈ ਲਾਭਦਾਇਕ ਹਨ। ਸੰਤ ਪ੍ਰੀਤਮ ਸਿੰਘ ਕਵੀ ਦਾ ਲੇਖ 'ਗੁਰੂ ਰਾਮ ਸਿੰਘ' ਇਕ ਚਮਤਕਾਰ ਤੋਂ ਘਟ ਨਹੀਂ ਹੈ। ਮਹਾਰਾਜ ਗੁਰਦਿਆਲ ਸਿੰਘ ਦਾ ੧੯੨੧ ਵਿਚ ਦਿੱਤਾ ਭਾਸ਼ਨ ਅਜ ਵੀ ਏਕਤਾ ਦਾ ਸੰਦੇਸ਼ ਹੈ। ਸ੍ਰ. ਗੁਰਬਖਸ਼ ਸਿੰਘ ਬੰਨੋਆਣਾ ਦਾ ਲੇਖ 'ਬਤਾਲੀ ਤੇ ਅਜ' ਬਹੁਤ ਜਾਨਕਾਰੀ ਭਰਪੂਰ ਹੈ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਦੇਸ਼ ਪ੍ਰਤੀ ਤੇ ਪੰਥ ਪ੍ਰਤੀ ਸੇਵਾਵਾਂ ਨੂੰ ਦਰਸਾਂਦਾ ਹੈ ਅਤੇ ਸਤਿਗੁਰਾਂ ਦੀਆਂ ਦਿੱਤੀਆਂ ਅੰਗਰੇਜ਼ ਵਿਰੁਧ ਚੇਤਾਵਨੀਆਂ ਅਜ ਸਹੀ ਸਾਬਤ ਹੋ ਰਹੀਆਂ ਹਨ। ਪ੍ਰਿੰਸੀਪਲ ਬੇਅੰਤ ਕੌਰ ਦਾ ਲੇਖ 'ਸਦਾ ਅੰਗ ਸੰਗੇ' ਏਹ ਦਰਸਾਂਦਾ ਹੈ ਸਤਿਗੁਰੂ ਰਾਮ ਸਿੰਘ ਜੀ ਆਪਣੇ ਸੇਵਕਾਂ ਦੇ ਜੀਵਨ ਦੇ ਹਰ ਖਿਨ ਹਰ ਪਲ 'ਚ ਬਹੁੜਦੇ, ਉਨ੍ਹਾਂ ਨੂੰ ਭਟਕਣ ਤੋਂ ਬਚਾਉਂਦੇ ਹਨ ਤੇ ਜੀਵਨ ਦੀ ਸਹੀ ਸੇਧ ਦਾ ਗਿਆਨ ਪ੍ਰਦਾਨ ਕਰਦੇ ਹਨ। ਇਸ ਲੇਖ ਤੋਂ ਹੁੰਦਾ ਸਪੱਸ਼ਟ ਹੈ ਇਹ ਕਿ ਕਿਸ ਤਰ੍ਹਾਂ ਬੱਚੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ 'ਚ ਦਾਖਲ ਹੋਣ 'ਚ ਖੁਸ਼ੀ ਮਹਿਸੂਸ ਕਰਦੇ ਹਨ।

ਅੰਕ ਦਾ ਕਾਗਜ਼ ਵਧੀਆ ਹੈ, ਲੇਖਾਂ ਦੀ ਸੈਟਿੰਗ ਵੀ ਵਧੀਆ ਹੈ, ਤਸਵੀਰਾਂ ਦੀ ਛਪਾਈ ਆਫ ਸੈਟ ਦੀ ਹੈ। ਸਰਵਰਕ ਤੇ ਸਤਿਗੁਰੂ ਰਾਮ ਸਿੰਘ ਜੀ ਤੇ ਅੰਦਰ ਸਤਿਗੁਰੂ ਹਰੀ ਸਿੰਘ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਿੱਤਰ ਬੜੇ ਮਨਮੋਹਨੇ ਤੇ ਪ੍ਰਭਾਵਸ਼ਾਲੀ ਹਨ। ਅੰਕ ਦੀ ਕੀਮਤ ਕੇਵਲ ੨੦ ਬਹੁਤ ਥੋੜੀ ਹੈ, ਸ਼ਾਇਦ ਸੰਤ ਜਗਦੀਸ਼ ਸਿੰਘ ਨੇ ਇਸ ਲਈ ਘਟ ਰਖੀ ਹੈ ਤਾਂ ਜੋ ਹਰੇਕ ਪਾਠਕ ਦੀ ਖਰੀਦ ਤਾਕਤ ਵਿਚ ਹੋਵੇ। ਏਹ ਅੰਕ ਬੁਧੀਜੀਵੀਆਂ ਦੀ ਨਿਜੀ ਲਾਇਬਰੇਰੀ ਦਾ ਸ਼ਿੰਗਾਰ ਹੈ।

ਅਸੀਂ ਸੰਤ ਜਗਦੀਸ਼ ਸਿੰਘ ਨੂੰ ਵਧਾਈ ਦਿੰਦੇ ਹਾਂ ਅਤੇ ਹਰੇਕ ਕੌਮ ਪ੍ਰਸਤ ਭਾਰਤੀ ਤੇ ਵਿਸ਼ੇਸ਼ ਤੌਰ ਤੇ ਪੰਜਾਬੀ ਨੂੰ ਇਹ ਅੰਕ ਪੜ੍ਹਨ ਲਈ ਪੁਰ ਜ਼ੋਰ ਅਪੀਲ ਕਰਦੇ ਹਾਂ।

O

# ਪ੍ਰਤੀਕਰਮ

## ਸਾਂਭਣਯੋਗ ਦਸਤਾਵੇਜ਼

ਐਤਕਾਂ ਦੇ ਵਰਿਆਮ ਦਾ ਬਸੰਤ ਵਿਸ਼ੇਸ਼ ਅੰਕ ਇਕ ਸੰਭਾਲਨ ਯੋਗ ਦਸਤਾਵੇਜ਼ ਹੈ। ਪੰਜਾਬੀ ਸਾਹਿਤ ਦੀਆਂ ਨਾਮਵਰ ਸ਼ਖਸ਼ੀਅਤਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਤੇ ਕਾਰਜ ਬਾਰੇ ਆਪਣੇ ਵਿਚਾਰ ਪੇਸ਼ ਕੀਤੇ ਹਨ। ਤੁਹਾਡੀ ਚੋਣ ਵੀ ਸ਼ਲਾਘਾ ਯੋਗ ਹੈ। ਤੁਹਾਨੂੰ ਇਸ ਅੰਕ ਦੀ ਸੰਪਾਦਨਾ ਲਈ ਵਧਾਈ।

**ਤੇਜਵੰਤ ਮਾਨ**
ਸੰਗਰੂਰ।

## ਹਵਾਲਾ ਪੁਸਤਕ

ਕੁਝ ਦਿਨ ਹੋਏ ਵਰਿਆਮ ਬਸੰਤ ਵਿਸ਼ੇਸ਼ ਅੰਕ ਪ੍ਰਾਪਤ ਹੋਇਆ। ਇਸ ਵਿਚ ਕਾਫ਼ੀ ਮਹੱਤਵਪੂਰਨ ਸਾਮਗਰੀ ਤੁਸੀਂ ਦਿੱਤੀ ਹੈ ਅਤੇ ਇਸ ਨੂੰ ਹਵਾਲਾ ਪੁਸਤਕ ਵਜੋਂ ਵੀ ਰਖਿਆ ਜਾ ਸਕਦਾ ਹੈ। ਫੋਟੋਆਂ ਦੀ ਐਲਬਮ ਵੀ ਸਾਂਭ ਕੇ ਰੱਖਣ ਯੋਗ ਹੈ।

**ਅਮਰੀਕ ਸਿੰਘ**
(ਐਡੀਟਰ ਸ਼ੀਰਾਜ਼ਾ) ਜੰਮੂ।

## ਲਾਜਵਾਬ ਸੂਵੀਨਰ

ਵਰਿਆਮ ਦਾ ਬਸੰਤ ਵਿਸ਼ੇਸ਼ ਅੰਕ ਉਪਲਬਧ ਕਰਵਾ ਕੇ ਤੁਦਾਂ ਪਾਠਕਾਂ ਸਿਰ ਬਹੁਤ ਵੱਡਾ ਅਹਿਸਾਨ ਕੀਤਾ ਹੈ। ਇਹ ਗਰੰਥ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਅਤੇ ਨਾਮ-ਧਾਰੀ ਲਹਿਰ ਦਾ ਇਤਿਹਾਸਕ ਦਸਤਾਵੇਜ਼ ਬਣ ਗਿਆਂ ਹੈ। ਇਹ ਗੁਰੂ ਜੀ ਦੇ ਜਨਮ ਦਿਨ ਤੇ ਭੇਟ ਕੀਤਾ ਸ਼ਾਨਦਾਰ ਲਾਜਵਾਬ ਸੁਵੀਨਰ ਹੈ। ਵਿਦਵਾਨ ਸਜਨਾਂ ਨੇ ਬਹੁਤ ਹੀ ਮਿਹਨਤ ਨਾਲ ਲੇਖ ਲਿਖੇ ਹਨ।

ਵਧਾਈ ਵਰਗਾ ਸ਼ਬਦ ਤਾਂ ਤੁਹਾਡੇ ਯਤਨ ਸਾਹਮਣੇ ਨਗੂਣਾ ਜਿਹਾ ਲਗਦਾ ਹੈ।

ਇਸ ਦੀ ਮਹੱਤਤਾ ਨੂੰ ਦੇਖਦਿਆਂ ਜਿਲਦ ਕਰਵਾ ਕੇ ਪੰਜਾਬੀ ਲਿਖਾਰੀ ਸਭਾ ਰਾਮਪੁਰ ਦੀ ਲਾਇਬਰੇਰੀ ਵਿਚ ਸਾਂਭ ਰਿਹਾ ਹਾਂ ਤਾਂ ਜੋ ਹੋਰ ਪਾਠਕ ਵੀ ਲਾਹਾ ਪ੍ਰਾਪਤ ਕਰ ਸਕਣ।

**ਸੁਰਿੰਦਰ ਰਾਮਪੁਰੀ,**
ਰਾਮਪੁਰ (ਦੁਰਾਹਾ)।

## ਜੈ ਜਗਦੀਸ਼ ਹਰੇ

ਵਰਿਆਮ ਦਾ ਬਸੰਤ ਨੰਬਰ ਵੇਖ ਕੇ ਮੂੰਹੋਂ ਕੁਦਰਤੀ ਨਿਕਲ ਗਿਆ—'ਜੈ ਜਗਦੀਸ਼ ਹਰੇ'—

ਤੁਸੀਂ ਬੜੀ ਮਿਹਨਤ ਤੇ ਸੂਝ ਬੂਝ ਨਾਲ ਸਮੱਗਰੀ ਹੀ ਸੰਚਿਤ ਨਹੀਂ ਕੀਤੀ ਸਗੋਂ ਕਾਗਜ਼, ਛਪਾਈ, ਸੈਟਿੰਗ ਤੇ ਸੌਂਦ੍ਰਯ ਸ਼ਾਸਤ੍ਰ ਦਾ ਵੀ ਪੂਰਾ ਪੂਰਾ ਖਿਆਲ ਰੱਖਿਆ ਹੈ।

ਅਜੋਕੇ ਸਮੇਂ ਵਿਚ ਅਜੇਹਾ ਵਿਸ਼ੇਸ਼ ਅੰਕ 'ਪ੍ਰਕਾਸ਼ਣਾ', ਵਿਸ਼ੇਸ਼ ਪ੍ਰਸ਼ੰਸਾ ਦਾ ਅਧਿਕਾਰੀ ਬਣਦਾ ਹੈ। ਵਿਚਾਰਾਂ ਦੇ ਮਤਭੇਦਾਂ ਦੀ ਵੀ ਇਕ ਸੀਮਾ ਹੈ। ਪਰ 'ਹੁਸਨ ਦੀਆਂ ਸਰਕਾਰਾਂ' ਸਾਹਵੇਂ ਇਹ ਮਤ ਭੇਦ ਮੱਧਮ ਪੈ ਜਾਂਦੇ ਹਨ। ਇਸ ਹੁਸੀਨ ਪ੍ਰਕਾਸ਼ਨ ਲਈ ਵਧਾਈ ਕਬੂਲ ਕਰਨਾ।

**ਪਿਆਰਾ ਸਿੰਘ ਪਦਮ**
ਕਲਮ ਮੰਦਰ ਲੋਇਰ ਮਾਲ,
ਪਟਿਆਲਾ।

## ਮੁਬਾਰਕ

ਵਰਿਆਮ ਦੇ ਬਸੰਤ ਵਿਸ਼ੇਸ਼ ਅੰਕ ਨੂੰ ਬੜੇ ਧਿਆਨ ਨਾਲ ਪੜ੍ਹਿਆ। ਜਿਥੇ ਇਸ ਪਰਚੇ ਦੀ ਸਾਮੱਗਰੀ ਬੜੀ ਉੱਚ ਪੱਧਰ ਦੀ ਹੈ, ਉਥੇ ਇਸ ਦੀ ਵਿਉਂਤਬੰਦੀ, ਸੰਪਾਦਨ ਅਤੇ ਛਪਾਈ ਵੀ ਬਹੁਤ ਰੁਚੀ ਨਾਲ ਕਰਵਾਈ ਗਈ ਹੈ। ਨਾਮਧਾਰੀ ਸੰਪਰਦਾਇ ਦਾ ਸਰੂਪ ਅਤੇ ਵਿਕਾਸ ਇਸ ਅੰਕ ਤੋਂ ਭਲੀ ਭਾਂਤ ਉਘੜਦਾ ਹੈ। ਮੁਬਾਰਕ

**(ਡਾ:) ਰਤਨ ਸਿੰਘ ਜੱਗੀ**
ਪਟਿਆਲਾ।

## ਸ਼ਾਹਕਾਰ ਅੰਕ

ਵਰਿਆਮ ਦਾ ਪਰਚਾ ਲਗਾਤਾਰ ਮਿਲ ਰਿਹਾ ਹੈ। ਪਿਛਲੇਰਾ ਪਰਚਾ "ਬਸੰਤ ਵਿਸ਼ੇਸ਼ ਅੰਕ" ਮਿਲ ਗਿਆ ਸੀ। ਇਸ ਅੰਕ ਨੂੰ ਤੁਸੀਂ ਬੜੀ ਮਿਹਨਤ ਤੇ ਲਗਨ ਨਾਲ ਛਾਪਿਆ। ਖਰਚ ਵਲੋਂ ਵੀ ਤੁਸੀਂ ਆਪਣੇ ਵਿਤ ਤੋਂ ਵਧ ਮਾਇਆ ਖਰਚ ਕੀਤੀ। ਇਹ ਅੰਕ ਇਤਿਹਾਸ ਪਖੋਂ ਬੜੀ ਅਹਿਮੀਅਤ ਰਖਦਾ ਹੈ। ਇਸ ਦੀ ਪ੍ਰਕਾਸ਼ਨਾ ਤੇ ਤੁਹਾਨੂੰ ਵਧਾਈ ਦੇਂਦਾ ਹਾਂ ਪਰ ਇਸ ਪਰਚੇ ਨੂੰ ਦਿਲੀ ਤੋਂ ਛਪਵਾਉਣ ਤੇ ਮੁੜ ਉਸ ਦੀ ਪ੍ਰਿੰਟਿੰਗ ਤੇ ਘੋਖਵੀਂ ਨਿਗਾਹ ਨਾ ਰਖਣੀ, ਇਸ ਕਾਰਜ ਵਲੋਂ ਤੁਸੀਂ ਉੱਕ ਗਏ ਹੋ। ਫਿਰ ਵੀ ਕਈ ਉਕਾਈਆਂ ਦੇ ਬਾਵਜੂਦ ਇਹ ਅੰਕ ਇਕ ਸ਼ਾਹਕਾਰ ਇਤਿ-ਹਾਸਕ ਅੰਕ ਹੋ ਨਿਬੜਿਆ ਹੈ। ਇਤਿਹਾਸ ਦੇ ਖੋਜੀਆਂ ਲਈ

ਇਸ ਦੀ ਖਾਸੀ ਅਹਿਮੀਅਤ ਹੈ। ਦੇਸ਼ ਭਗਤ ਬਾਬਾ ਰਾਮ ਸਿੰਘ ਜੀ ਬਾਰੇ ਕਾਫੀ ਸਮੱਗਰੀ ਇਸ ਅੰਕ ਤੋਂ ਪ੍ਰਾਪਤ ਹੁੰਦੀ ਹੈ। ਦੁਬਾਰਾ ਆਪ ਦੀ ਮਿਹਨਤ ਤੇ ਦੌੜ ਭੱਜ ਦੀ ਦਾਦ ਦੇਂਦਾ ਹਾਂ।

ਅਪ੍ਰੈਲ ਅੰਕ ਪੱਛੜ ਕੇ ਮਿਲਿਆ ਹੈ। ਇਸ ਅੰਕ ਵਿਚ ਟਾਲਸਟਾਏ ਦੀ ਕਹਾਣੀ ਤੀਰਥ ਯਾਤਰਾ ਬਹੁਤ ਕਮਾਲ ਦੀ ਹੈ। ਅਨੁਵਾਦ ਵਜੋਂ ਵੀ। ਸੁਰਜੀਤ ਖੁਰਸ਼ੀਦੀ ਦੀ ਰਚਨਾ "ਇਕ ਕੋਸ਼ ਦੀ ਰਚਨਾ" ਬੜਾ ਅੱਛਾ ਉਦਮ ਹੈ।

**ਪਿਆਰਾ ਸਿੰਘ ਦਾਤਾ,**

ਮੁਖ ਸੰਪਾਦਕ ਨਵਾਂ ਸਾਹਿਤ ਦਿੱਲੀ।

## ਤੀਰਥ ਯਾਤਰਾ ਕਹਾਣੀ

ਅਪਰੈਲ ਅੰਕ, ਤੀਰਥ ਯਾਤਰਾ ਕਹਾਣੀ ਲ. ਤਾਲ-ਸਤਾਏ, ਅਨੁਵਾਦ ਸੁਰਜੀਤ ਖੁਰਸ਼ੀਦੀ ਬਹੁਤ ਹੀ ਚੰਗੀ ਲੱਗੀ। ੧੫ ਸਫੇ ਦੀ ਕਹਾਣੀ ਦਾ ਅਨੁਵਾਦ ਕਰਕੇ ਖੁਰਸ਼ੀਦੀ ਜੀ ਨੇ ਕਮਾਲ ਕਰ ਦਿੱਤਾ, ਅਨੁਵਾਦ ਵੀ ਵਧੀਆ ਕੀਤਾ। ਕਹਾਣੀ ਦਾ ਅੰਤ ਵੀ ਬਹੁਤ ਖੂਬਸੂਰਤ। ਹਰ ਬੰਦੇ ਲਈ ਜ਼ਿੰਦਗੀ ਇਹ ਹੈ ਕਿ ਦੂਜਿਆਂ ਦਾ ਭਲਾ ਕਰੇ ਅਤੇ ਪਿਆਰ ਦੇਵੇ। ਯਾਤਰਾ ਉਸ ਦੀ ਸਫਲ ਹੋਵੇਗੀ। ਮੈਂ ਆਪ ਇਸ ਆਦਰਸ਼ ਤੇ ਚਲਣ ਦੀ ਕੋਸ਼ਿਸ਼ ਕਰਦਾ ਰਹਿੰਦਾ ਹਾਂ।

**ਹਵਾਲਦਾਰ ਦਰਸ਼ਨ ਸਿੰਘ,**

ਜਲੰਧਰ।

## ਨਿਸਚਿਆਂ ਨੂੰ ਹੋਰ ਦ੍ਰਿੜ੍ਹ ਕੀਤਾ

'ਵਰਿਆਮ' ਦਾ ਬਸੰਤ ਵਿਸ਼ੇਸ਼ ਅੰਕ ਪੜ੍ਹਿਆ ਹੈ। ਇਸ ਅੰਕ ਤੋਂ ਪਹਿਲਾਂ ਵੀ ਮੈਂ ਸਤਿਗੁਰੂ ਰਾਮ ਸਿੰਘ ਜੀ ਹੋਰਾਂ ਬਾਰੇ ਤੇ ਨਾਮਧਾਰੀ ਲਹਿਰ ਬਾਰੇ ਬਹੁਤ ਕੁਝ ਪੜ੍ਹਿਆ ਹੈ। ਇਹ ਲਹਿਰ ਸਮਾਜਿਕ, ਆਰਥਿਕ, ਧਾਰਮਿਕ ਤੇ ਰਾਜਨੀਤਕ ਮਸਲਿਆਂ ਨੂੰ ਲੈ ਕੇ ਤੇ ਇਨਕਲਾਬੀ ਪੈਂਤੜੇ ਲੈ ਕੇ ਜੱਦੋਜਹਿਦ ਕਰਦੀ ਹੈ। ਸਮਾਜ ਸੁਧਾਰਕ ਕੰਮਾਂ ਲਈ ਇਸ ਲਹਿਰ ਦਾ ਮਹਾਨ ਤੇ ਵਿਸ਼ੇਸ਼ ਯੋਗਦਾਨ ਹੈ। ਇਸ ਲਹਿਰ ਨੇ ਗਊ ਗਰੀਬ ਦੀ ਰੱਖਿਆ ਦਾ ਬੀੜਾ ਚੁਕ ਕੇ ਇਤਿਹਾਸ ਵਿਚ ਸੁਨਹਿਰੀ ਸ਼ਬਦਾਂ ਵਿਚ ਲਿਖੀ ਜਾਣ ਵਾਲੀ ਆਪਣੀ ਥਾਂ ਬਣਾਈ ਹੈ। ਨਾਮਧਾਰੀ ਲਹਿਰ ਦਾ ਵੀ ਮੇਰੇ ਦਿਲ ਦਿਮਾਗ ਵਿਚ ਉਤਨਾ ਹੀ ਸਤਿਕਾਰ ਹੈ, ਜਿੰਨਾ ਕਿ ਆਜ਼ਾਦੀ ਪ੍ਰਾਪਤੀ ਲਈ ਉੱਠੀਆਂ ਦੂਜੀਆਂ ਲਹਿਰਾਂ ਦਾ। ਮੇਰੇ ਮਨ ਵਿਚ ਉਸ ਹਰ ਵਿਸ਼ੇਸ਼ ਤੇ ਸਾਧਾਰਨ ਵਿਅਕਤੀ ਦਾ ਸਤਿਕਾਰ ਹੈ, ਜਿਹਨੇ ਆਪਣੇ ਦੇਸ਼ ਤੇ ਕੌਮ ਲਈ ਕੁਝ ਨਾ ਕੁਝ ਕੀਤਾ ਹੋਵੇ ਤੇ ਕਰ ਰਿਹਾ ਹੋਵੇ। ਇਸ ਅੰਕ ਨੇ ਮੈਨੂੰ ਤੇ ਮੇਰੇ ਨਿਸਚਿਆਂ ਨੂੰ ਹੋਰ ਦ੍ਰਿੜ੍ਹ ਕੀਤਾ ਹੈ। ਇਸ ਲਈ ਮੈਂ ਤੁਹਾਡਾ ਅਤਿਅੰਤ ਰਿਣੀ ਤੇ ਧੰਨਵਾਦੀ ਹਾਂ। ਮੇਰੇ ਜ਼ੁੰਮੇ ਕੋਈ ਸੇਵਾ ਹੈ ਤਾਂ ਹਾਜ਼ਰ ਹਾਂ।

**—ਕਰਨੈਲ ਸਿੰਘ ਨਿੱਝਰ,**

ਪਿੰਡ ਤੇ ਡਾਕ: ਨਿੱਝਰਾਂ, (ਜਲੰਧਰ)

## ਗਿਆਨ ਦਾ ਭੰਡਾਰ

ਕਾਫੀ ਚਿਰਾਂ ਤੋਂ ਆਏ ਤੇ ਪ੍ਰਾਪਤ ਕੀਤੇ ਵਰਿਆਮ ਬਸੰਤ ਅੰਕ ਨੂੰ ਕਰਨੈਲ ਸਿੰਘ ਨਿੱਝਰ ਰਾਹੀਂ ਪੜ੍ਹਿਆ ਤੇ ਵਿਚਾਰਿਆ। ਕੁਝ ਸਤਰਾਂ ਅੰਕਿਤ ਹਨ।

"ਸ਼ਹੀਦ ਕਿਸੇ ਦੇ ਮੁਹਤਾਜ ਨਹੀਂ ਹੁੰਦੇ।
ਸਦਾ ਉਹਨਾਂ ਦੇ ਸਿਰਾਂ ਤੇ ਤਾਜ ਹੀ ਹੁੰਦੇ।
ਮਨੁਖਤਾ ਲਈ ਸਦਾ ਸ਼ਹੀਦ ਉਹ ਹੁੰਦੇ,
ਵੱਖਰੇ ਉਹਨਾਂ ਦੇ ਸਦਾ ਰਾਜ਼ ਹੀ ਹੁੰਦੇ।"

ਵਰਿਆਮ ਵਿਸ਼ੇਸ਼ ਅੰਕ ਦਾ ਰਿਣੀ ਹਾਂ ਜਿਸ ਨੇ ਬਾਬਾ ਰਾਮ ਸਿੰਘ ਬਾਰੇ ਗਿਆਨ ਪ੍ਰਦਾਨ ਕੀਤਾ ਹੈ। ਇੰਝ ਅਨੁਭਵ ਹੋਇਆ ਜਿਵੇਂ ਵਰਿਆਮ ਅਤੀਤ ਦੇ ਗਿਆਨ ਦਾ ਭੰਡਾਰ ਹੈ। ਜੇ ਇਸੇ ਤਰ੍ਹਾਂ ਪੰਜਾਬੀ ਸਾਹਿਤ ਵਿਚ ਵਰਿਆਮ ਵਰਗੇ ਅੰਕ ਨਿਕਲਦੇ ਰਹਿਣ ਤਾਂ ਪੰਜਾਬੀ ਸਾਹਿਤ ਵਿਚ ਹੋਰ ਨਿਖਾਰ ਆਉਣਾ ਨਿਸ਼ਚਤ ਹੈ। ਸਦਾ ਵਗਦਾ ਦਰਿਆ, ਮਹਾਨ ਸ਼ਖਸੀਅਤ ਸਤਿਗੁਰ ਰਾਮ ਸਿੰਘ ਜੀ, ਸੰਤ ਖਾਲਸਾ, ਪਾਠਸ਼ਾਲਾ ਤੋਂ ਕਤਲਗਾਹ ਤਕ, ਸਮੇਂ ਦੀ ਨਿਜ਼ਾਕਤ ਆਦਿ ਵਿਚਾਰਾਂ ਵਿਚ ਪੁਖਤਾਈ ਦਿਸਦੀ ਹੈ। ਸ਼ਬਦਾਵਲੀ ਵੀ ਆਮ ਪੱਧਰ ਦੀ ਹੈ। ਜਿਹੜੀ ਕਿ ਆਮ ਪਾਠਕ ਦੀ ਸਮਝ ਵਿਚ ਆ ਸਕਦੀ ਹੈ। ਗਿਆਨ ਦਾ ਸੋਮਾ ਹੈ।

**ਹਰਬੰਸ ਗੁਜਰਾਲ।**

## ਵਧਾਈ ਤੇ ਘੁੰਤਰ

ਸਭ ਤੋਂ ਵਧ ਖੁਸ਼ੀ ਇਸ ਗੱਲ ਦੀ ਹੈ ਕਿ ਐਤਕਾਂ ਬਸੰਤ ਉਤੇ ਤੁਸੀਂ ਇਕੱਲਿਆਂ ਨੇ ਹੀ ਸਤਿਗੁਰੂ ਰਾਮ ਸਿੰਘ ਜੀ ਨੂੰ ਯਾਦ ਕੀਤਾ ਹੈ ਅਤੇ ਯਾਦ ਵੀ ਪੂਰਾ ਧਿਆਨ ਤੇ ਸ਼ਕਤੀ ਖਰਚ ਕੇ ਕੀਤਾ ਹੈ। ਸ਼ਾਹੀ ਕੈਦੀ ਨੂੰ ਸ਼ਾਹੀ ਢੰਗ ਨਾਲ ਸ਼ਾਹ ਖਰਚ ਕਰ ਕੇ ਯਾਦ ਕੀਤਾ ਹੈ। ਆਪ ਦੀ ਸਮਰਥਾ ਤੋਂ ਬਾਹਰ ਜਾ ਕੇ ਦਿੱਲੀ ਤੋਂ ਛਪਵਾਉਣਾ ਹੋਰ ਵੀ ਹੌਸਲੇ ਵਾਲੀ ਗੱਲ ਹੈ। ਰੰਗੀਨ ਤਸਵੀਰਾਂ ਬਹੁਤ ਹੀ ਮਾਅਰਕੇ ਦੀਆਂ ਹਨ ਜੋ ਧੁਰ ਅੰਦਰ ਤਕ ਖੁਭ ਜਾਂਦੀਆਂ

ਹਨ। ਬਲੈਕ ਐਂਡ ਵਾਈਟ ਵਿਚੋਂ ਵਾਈਟ ਉਡ ਗਿਆ ਹੈ। ਚਲੋ ਨਜ਼ਰ ਨਾ ਲੱਗੂ ਅੰਕ ਨੂੰ। ਵਧੀਆ ਅੰਕ ਕਢਣ ਲਈ ਬਹੁਤ ਬਹੁਤ ਵਧਾਈ।

ਉਸ ਤਰ੍ਹਾਂ ਆਦਤ ਮੁਤਾਬਕ ਜੇ ਇਕ ਘੁੰਤਰ ਕੱਢ ਦਿਆਂ ਤਾਂ ਬੁਰਾ ਤਾਂ ਨਹੀਂ ਮਨਾਓਗੇ? ਸੰਤ ਮੰਗਲ ਸਿੰਘ ਜੀ ਦੇ ਨਾਮ ਉਤੇ ਛਪਿਆ ਲੇਖ ਹੈ ਤਾਂ ਬਹੁਤ ਹੀ ਵਧੀਆ ਪਰ ਅਸਲ ਗੱਲ ਇਹ ਹੈ ਕਿ ਇਹ ਲੇਖ ਸੰਤ ਇੰਦਰ ਸਿੰਘ ਚੱਕ੍ਰਵਰਤੀ ਨੇ ਸੰਮਤ ੧੯੯੬ ਬਿ: ਦੇ ਅੰਕ ਵਿਚ 'ਗੁਰ ਅਵਤਾਰ' ਦੇ ਹੈਡਿੰਗ ਵਿਚ ਛਾਪਿਆ ਸੀ। ਹੋ ਸਕਦਾ ਹੈ ਉਹ ੯੬ ਦਾ ਅੰਕ ਤੁਸੀਂ ਪੜ੍ਹਿਆ ਹੀ ਨਾ ਹੋਵੇ। ਤੁਹਾਡੀ ਗਲਤੀ ਨਹੀਂ ਕਿਸ ਦੀ ਗਲਤੀ ਕਹਾਂ? ਜੇ ਤੁਹਾਨੂੰ ਪਤਾ ਹੁੰਦਾ ਤਾਂ ਜ਼ਰੂਰ ਤੁਸੀਂ ਚਕ੍ਰਵਰਤੀ ਜੀ ਨੂੰ ਯਾਦ ਕਰਦੇ। ਚਲੋ।......

**ਰਾਜਿੰਦਰ ਸਿੰਘ,**
ਪਿੰਡ-ਡਾਕ: ਗਦੋਂ ਡੋਬ,
ਰਾਹੀਂ ਅਬੋਹਰ-੧੫੨੧੧੭.

## ਸੰਪਾਦਕ ਵਲੋਂ

ਇਤਿਹਾਸਕ ਪਰਸੰਗ ਅਤੇ ਸਾਖੀਆਂ ਭਾਵੇਂ ਉਹੋ ਹੀ ਹੁੰਦੀਆਂ ਹਨ ਪਰ ਉਹਨਾਂ ਨੂੰ ਜਿਹੜਾ ਵੀ ਲੇਖਕ ਆਪਣੇ ਸ਼ਬਦਾਂ ਵਿਚ ਲਿਖਦਾ ਹੈ ਉਸੇ ਦਾ ਨਾਮ ਹੀ ਲੇਖ ਤੇ ਛਪਦਾ ਹੈ। ਹਾਂ ਜੇਕਰ ਸ਼ਬਦ ਜੋੜ, ਲਗ ਮਾਤਰ ਵੀ ਉਹੋ ਹੋਵੇ ਤਾਂ ਅਸੀਂ ਕਹਿ ਸਕਦੇ ਹਾਂ ਕਿ ਇਹ ਲੇਖ ਕਿਸੇ ਪਹਿਲੇ ਲੇਖਕ ਦਾ ਲਿਖਿਆ ਹੈ। ਵਰਿਆਮ ਵਿਚ ਛਪਿਆ ਲੇਖ ਚਕ੍ਰਵਰਤੀ ਜੀ ਦੇ ਜੀਵਨ ਕਾਲ ਵਿਚ ਹੀ ਸੰਤ ਮੰਗਲ ਸਿੰਘ ਲਾਇਲਪੁਰੀ ਦੇ ਨਾਮ ਹੇਠ ਪ੍ਰਕਾਸ਼ਤ ਹੋ ਚੁਕਾ ਸੀ ਅਤੇ ਚਕ੍ਰਵਰਤੀ ਜੀ ਨੂੰ ਇਸ ਦਾ ਗਿਆਨ ਵੀ ਸੀ। ਉਹਨਾਂ ਵਲੋਂ ਇਸ ਤੇ ਇਤਰਾਜ਼ ਨਹੀਂ ਸੀ ਆਇਆ। —ਸੰਪਾਦਕ

## ਚੰਗਾ ਕਾਰਜ

ਤੁਸਾਂ ਇਕ ਵਾਰ ਮੈਨੂੰ ਜੀਵਨ-ਮੈਂਬਰ ਬਨਣ ਲਈ ਪ੍ਰੇਰਿਆ ਸੀ। ਮੈਂ ਆਪ ਵੀ ਆਪਣੇ ਤੌਰ ਤੇ ਬਨਣਾ ਚਾਹੁੰਦਾ ਹੀ ਸੀ। ਸੋ ਮੈਂ ਤੁਹਾਨੂੰ ਪੰਜ ਸੋ ਰੁਪਏ ਦਾ ਬੈਂਕ ਡਰਾਫਟ ਭੇਜ ਰਿਹਾ ਹਾਂ। ਜਦੋਂ ਤੁਸੀਂ ਜੀਵਨ ਮੈਂਬਰ ਬਣਨਾ ਤਜਵੀਜ਼ ਕੀਤਾ ਸੀ ਉਦੋਂ ਜੀਵਨ ਚੰਦਾ ੩੦੦/- ਰੁਪਏ ਸੀ। ਹੁਣ ਇਹ ੫੦੦/- ਰੁਪਏ ਹੈ। ਪਰ ਬਹੁਤ ਖੂਬਸੂਰਤੀ ਨਾਲ ਰੰਗੀਨ ਤਸਵੀਰਾਂ ਨਾਲ ਸ਼ਿੰਗਾਰੇ ਅਤੇ ਵਧੀਆ ਪੜ੍ਹਨ ਸਾਮਗਰੀ ਵਾਲੇ ਤੁਹਾਡੇ ਕਾਮਯਾਬ ਬਸੰਤ ਅੰਕ ਕਾਰਣ ਮੈਨੂੰ ਵੱਧ ਰਕਮ ਭੇਜਣ ਵਿਚ ਵੀ ਖੁਸ਼ੀ ਹੋ ਰਹੀ ਹੈ। ਜਿਸ ਦਿਨ ਮੈਨੂੰ ਇਹ ਅੰਕ ਮਿਲਿਆ ਸੀ ਮੈਂ ਉਸੇ ਵੇਲੇ ਵਧਾਈ ਅਤੇ ਸ਼ਾਬਾਸ਼ ਦਾ ਪੱਤਰ ਤੁਹਾਨੂੰ ਲਿਖਣ ਲਗਾ ਸੀ...ਹੁਣ ਭਾਵੇਂ ਥੋੜ੍ਹੀ ਦੇਰ ਨਾਲ ਹੀ ਸਹੀ ਆਪਣੀ ਪਰਸੰਸਾ ਇਸ ਚੰਦੇ ਨਾਲ ਭੇਜ ਰਿਹਾ। ਪਰ ਫਿਰ ਵੀ ਇਹ ਸਮੇਂ ਸਿਰ ਹੀ ਹੈ।

ਤੁਸਾਂ ਸਚ ਮੁਚ ਹੀ ਬਹੁਤ ਚੰਗਾ ਕਾਰਜ ਕੀਤਾ ਹੈ ਅਤੇ ਮੈਂ ਇਸ ਦੀ ਸਿਫਤ ਕਰਦਾ ਹਾਂ।

(ਅਨੁਵਾਦਤ)

**ਕੈਪਟਨ ਊਧਮ ਸਿੰਘ**
ਡੀ-57 ਸਰੋਜਨੀ ਨਗਰ
ਲਖਨਊ।

## ਬੜਾ ਦੁੱਖ ਹੋਇਆ

੧ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਸਤਿਕਾਰ ਯੋਗ ਸੰਤ ਜਗਦੀਸ਼ ਸਿੰਘ ਜੀ,
ਐਡੀਟਰ 'ਵਰਿਆਮ' ਜਲੰਧਰ
ਸਪ੍ਰੇਮ ਤੇ ਸਾਦਰ ਸਤਿ ਸ੍ਰੀ ਅਕਾਲ।

ਵਰਿਆਮ ਦਾ ਸ੍ਰੀ ਸਤਿਗੁਰੂ ਰਾਮ ਸਿੰਘ ਅੰਕ ਚੰਗਾ ਲੱਗਾ ਏ। ਕਾਗਜ਼ ਚੰਗਾ, ਛਪਾਈ ਵਧੀਆ, ਤਸਵੀਰਾਂ ਸੁੰਦਰ, ਲੇਖ ਚੰਗੇਰੇ ਤੇ ਵੰਨ-ਸੁਵੰਨੇ। ਲੇਖਕ ਚੁਣੇ ਹੋਏ, ਵੱਧ ਤੋਂ ਵੱਧ ਵਿਦਵਾਨ ਸਿਆਣੇ। ਚੰਗੀ ਮਿਹਨਤ ਕੀਤੀ ਏ। ਸਾਈਜ਼ ਭਾਵੇਂ ਵੱਡਾ ਹੈ, ਪਰ ਪਰਚਾ ਚੰਗਾ ਲਗਦੈ। ਲੇਖ ਚੰਗੈ। ਪਰ ਮੇਰੀ ਨਜ਼ਰ ਜਦੋਂ ਮੇਰੇ ਲੇਖ ਤੇ ਜਾ ਪੈਂਦੀ ਹੈ ਤਾਂ ਦਿਲ ਦੁੱਖ ਜਾਂਦੈ। ਬਹੁਤ ਮਹਿਸੂਸ ਹੁੰਦੈ। ਆਪ ਨੇ ਦੋ ਥਾਈਂ ਕੱਟ-ਵੱਢ ਕੀਤੀ ਹੈ, ਜੋ ਨਾਜ਼ਾਇਜ਼ ਹੈ। ਧਿਆਨ ਦੁਆਂਦਾ ਹਾਂ।

ਪੰਨਾ ੧੧੬ ਕਾਲਮ ੨ ਪਹਿਰਾ ੨ ਲਾਈਨ ੨ ਛਪਿਆ ਹੈ—

ਨੌ ਨਿਹਾਲ ਸਿੰਘ ਦੀ ਪਲਟਨ ਵਿਚ ਸਾਹਿਬ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੌਕਰ ਸਨ। ਮੇਰਾ ਸੀ—ਨੌਨਿਹਾਲ ਸਿੰਘ ਪਲਟਨ ਵਿਚ ਸਾਹਿਬ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੌਕਰ ਸਨ। 'ਦੀ' ਵਾਧੂ ਪਾ ਦਿੱਤਾ ਹੈ। ਅਰਥਾਂ ਵਿਚ ਫਰਕ ਹੈ। ਤੁਹਾਡੀ ਲਿਖਤ ਜੋ ਛਪੀ ਹੈ ਉਸ ਵਿਚ ਨੌਨਿਹਾਲ ਸਿੰਘ ਦੀ ਮਾਲਕੀ ਬਣਦੀ ਹੈ ਤੇ, ਮੇਰੀ ਵਿਚ ਕੇਵਲ ਨਾਂ ਹੈ।

ਥੱਲੇ ਜਾ ਕੇ ਇਹੋ ਕਾਲਮ ਲਾਈਨ ੧੯ ਵਿਚ ਛਪਿਆ ਹੈ—ਕੰਵਰ ਨੌਨਿਹਾਲ ਸਿੰਘ ਦੂਰ ਅੰਦੇਸ਼ ਸੀ। ਸਿਆਣਾ ਸੀ। ਅੰਗਰੇਜ਼ ਨਾਲ ਦੋਸਤੀ ਸੀ। ਅੰਗਰੇਜ਼ ਦਾ ਬੈਂਡ ਮੰਗਵਾਇਆ ਕਿਲੇ ਵਿਚ ਵਜਾਇਆ।

ਮੇਰਾ ਸੀ—ਮਹਾਰਾਜਾ ਰਣਜੀਤ ਸਿੰਘ ਦੂਰੰਦੇਸ਼ ਸੀ। ਸਿਆਣਾ ਸੀ। ਅੰਗਰੇਜ਼ ਨਾਲ ਦੋਸਤੀ ਸੀ। ਅੰਗਰੇਜ਼ ਦਾ ਬੈਂਡ ਮੰਗਵਾਇਆ, ਕਿਲ੍ਹੇ ਵਿਚ ਵਜਵਾਇਆ।

ਏਥੇ ਮਹਾਰਾਜਾ ਰਣਜੀਤ ਸਿੰਘ ਦੀ ਥਾਂ ਕੰਵਰ ਨੌਨਿਹਾਲ ਸਿੰਘ ਕਰ ਦਿੱਤਾ ਹੈ।

ਬੜਿਆਂ ਵਿਦਵਾਨਾਂ ਨਾਲ ਵਿਚਾਰ ਹੋਈ ਏ। ਉਹ ਕਹਿੰਦੇ ਨੇ ਕਿ ਇਹ ਗੱਲ ਮਹਾਰਾਜਾ ਰਣਜੀਤ ਸਿੰਘ ਦੀ ਹੀ ਏ, ਕੰਵਰ ਨੌਨਿਹਾਲ ਸਿੰਘ ਦੀ ਨਹੀਂ। ਉਹਦਾ ਤੇ ਏਨਾ ਅਧਿਕਾਰ ਹੀ ਨਹੀਂ ਹੋਇਆ ਸੀ ਕਿ ਅੰਗਰੇਜ਼ ਨਾਲ ਦੋਸਤੀ ਸੀ। ਨਾ ਉਹ ਮਹਾਰਾਜਾ ਬਣਿਆ। ਉਹਦਾ ਸਮਾਂ ਤਾਂ ਏਨਾ ਹੀ ਏ—ਪਿਉ ਦੀ ਮੜੀ ਨੂੰ ਅੱਗ ਲਾਈ ਤੇ ਕਿਲ੍ਹੇ ਦੀ ਡਿਉੜੀ ਤੱਕ ਹੀ ਪਹੁੰਚਿਆ ਤੇ ਖਤਮ। ਸਭ ਕਹਿੰਦੇ ਨੇ ਕਿ ਤੁਹਾਡੀ ਗੱਲ ਭਾਵ ਮੇਰੀ ਗਲ ਠੀਕ ਏ ਕਿ ਮਹਾਰਾਜਾ ਰਣਜੀਤ ਸਿੰਘ ਨੇ ਵਾਜੇ ਮੰਗਵਾਏ ਵਜਵਾਏ। ਇਹ ਸਮਾਂ ਵੀ ੧੮੩੫, ੩੬, ੩੭, ੩੮ ਦੇ ਵਿਚ ਦਾ ਹੈ। ਉਦੋਂ ਮਹਾਰਾਜਾ ਰਣਜੀਤ ਸਿੰਘ ਠੀਕ ਠਾਕ ਸੀ।

ਵੀਚਾਰ—

ਪਹਿਲਾਂ ਗੱਲ ਇਹ ਚਲਦੀ ਆ ਰਹੀ ਏ ਕਿ ਮਹਾਰਾਜਾ ਰਣਜੀਤ ਸਿੰਘ ਨੇ ਵਾਜੇ ਮੰਗਵਾਏ। ਹੁਣ ਦੂਜੀ ਗੱਲ ਸਾਹਮਣੇ ਆ ਗਈ ਕਿ ਕੰਵਰ ਨੌ ਨਿਹਾਲ ਸਿੰਘ ਨੇ ਵਾਜੇ ਮੰਗਵਾਏ। ਸਮਾਜ ਵਿਚ ਦੋ ਖਿਆਲ ਚਲ ਪਏ। ਲੋਕ ਸੋਚੀਂ ਪੈ ਜਾਣਗੇ। ਕੀ ਠੀਕ ਹੈ ? ਦੋ-ਚਿੱਤੀ ਹੋ ਗਈ। ਖਲਬਲ ਮਚ ਗਈ। ਕਿਹਨੂੰ ਠੀਕ ਮੰਨਣ ਕਿਹਨੂੰ ਗਲਤ। ਆਲੋਚਕ ਵੀ ਲੱਭਣਗੇ ਕਿ ਕੀ ਠੀਕ ਹੈ। ਅੱਗੇ ਆਹ ਗੱਲ ਚਲਦੀ ਸੀ ਹੁਣ ਆਹ ਵੀ ਸਾਹਮਣੇ ਆ ਗਈ ਹੈ। ਫੈਸਲਾ ਕੋਈ ਨਾ। ਇਹ ਗੱਲ ਕਿਸ ਕੀਤੀ। ਕਿਸ ਦੂਸਰਾ ਖਿਆਲ ਦਿੱਤਾ। ਕੰਵਰ ਨੌਨਿਹਾਲ ਸਿੰਘ ਦਾ। ਇਹ ਮੇਰੇ ਨਾਂ ਨਾਲ ਲਿਖਿਆ ਗਿਆ ਹੈ ਕਿ ਕੰਵਰ ਨੌਨਿਹਾਲ ਸਿੰਘ ਨੇ ਵਾਜੇ ਮੰਗਵਾਏ। ਸੁ ਜ਼ਿੰਮੇਵਾਰ ਬਣ ਗਿਆ ਮੈਂ ਕਿ ਜਯੋਤੀ ਨੇ ਸਮਾਜ ਵਿਚ ਖਲਬਲੀ ਪਾ ਦਿੱਤੀ ਹੈ ਤੇ ਮੈਂ ਤੇ ਇਹ ਲਿਖਿਆ ਨਹੀਂ ਸੀ। ਮੇਰਾ ਲਿਖਿਆ ਤਾਂ ਐਡੀਟਰ ਨੇ ਬਦਲ ਦਿੱਤਾ ਹੈ। ਮੇਰੇ ਨਾਂ ਗੱਲ ਮੜ੍ਹੀ ਗਈ ਹੈ।

ਸੁ ਬੜਾ ਦੁੱਖ ਹੋਇਆ ਹੈ ਕਿ ਇਹ ਗੱਲ ਮੇਰੇ ਨਾਂ ਲੱਗ ਗਈ ਹੈ ਜਦ ਕਿ ਮੈਂ ਇਸ ਗੱਲ ਨੂੰ ਮੰਨਦਾ ਹੀ ਨਹੀਂ। ਸੁ ਉਥੇ ਕੰਵਰ ਨੌਨਿਹਾਲ ਸਿੰਘ ਦੀ ਪਲਟਨ ਦੀ ਥਾਂ ਕੰਵਰ ਨੌਨਿਹਾਲ ਸਿੰਘ ਪਲਟਨ ਤੇ ਕੰਵਰ ਨੌਨਿਹਾਲ ਸਿੰਘ ਦੀ ਥਾਂ ਮਹਾਰਾਜਾ ਰਣਜੀਤ ਸਿੰਘ ਠੀਕ ਹੈ।

ਸੁ ਬਹੁਤ ਅਫ਼ਸੋਸ ਹੋਇਆ ਹੈ। ਏਥੇ ਤੱਕ ਕਿ ਮਨ ਵਿਚ ਖ਼ਿਆਲ ਆਉਂਦਾ ਹੈ ਕਿ ਮਨਾ ਵਰਿਆਮ ਨੂੰ ਲੇਖ ਹੀ ਕਿਉਂ ਦੇਣਾ ਸੀ। ਤੁਸੀਂ ਕਹੋਗੇ ਕਿ......ਨੇ ਬਦਲਿਆ ਹੈ, ਪਰ ਜ਼ਿੰਮੇਵਾਰ ਤੁਸੀਂ ਹੋ। ਐਡੀਟਰ ਜੁ ਹੋਏ।

ਬੜੀ ਦੇਰ ਤੋਂ ਇਹ ਖਿਆਲ ਆਉਂਦਾ ਸੀ, ਪਰ ਚੁੱਪ ਕਰ ਜਾਂਦਾ ਸੀ। ਅੱਜ ਆਪਣੇ ਖਿਆਲਾਂ ਦੀ ਚੰਗੇਰ ਤੁਹਾਡੇ ਅਗੇ ਖਲੇਰ ਦਿੱਤੀ ਹੈ। ਜੋ ਦੁੱਖ ਪਹੁੰਚਿਐ ਉਹ ਦੱਸ ਦਿੱਤੈ।

ਧਨਵਾਦ।

ਸ਼ੁਭ ਚਿੰਤਕ

**ਨਿਰੰਜਨ ਸਿੰਘ ਜਯੋਤੀ**

7/54 ਰਾਮੇਸ਼ ਨਗਰ

ਦਿੱਲੀ।

## ਛੁਰੀ ਫੇਰੀ ਗਈ

ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸਤਿਕਾਰ ਯੋਗ ਸੰਤ ਜਗਦੀਸ਼ ਸਿੰਘ ਜੀ

ਐਡੀਟਰ 'ਵਰਿਆਮ' ਜਲੰਧਰ।

ਸਪ੍ਰੇਮ ਤੇ ਸਾਦਰ ਸਤਿਸ੍ਰੀ ਅਕਾਲ।

ਆਪ ਜੀ ਨੂੰ ਰਾਤੀਂ ਮੈਂ ਇਕ ਲੈਟਰ ਪੋਸਟ ਕਰ ਚੁੱਕਿਆ ਹਾਂ। ਉਹ ਇਸ ਤੋਂ ਪਹਿਲਾਂ ਮਿਲ ਗਿਆ ਹੋਵੇਗਾ। ਜਾਂ ਇਸ ਦੇ ਨਾਲ ਹੀ ਮਿਲ ਰਿਹਾ ਹੋਵੇਗਾ।

ਗੱਲਾਂ ਮੈਂ ਕੁੱਝ ਲਿਖੀਆਂ, ਪਰ ਅਜ ਸਵੇਰੇ ਖਿਆਲ ਆਇਆ ਕਿ ਇਕ ਗੱਲ ਰਹਿ ਗਈ ਹੈ ਉਹ ਵੀ ਲਿਖਣੀ ਸੀ।

ਏਸ ਖਿਆਲ ਨਾਲ ਕਿ ਜਦ ਦਿਲ ਖੋਲ੍ਹ ਕੇ ਆਪ ਦੇ ਸਾਹਮਣੇ ਰਖਿਆ ਹੀ ਹੈ ਤਾਂ ਫਿਰ ਇਹ ਗੱਲ ਵੀ ਦੱਸੀ ਹੀ ਜਾਏ ਤਾਂ ਠੀਕ ਹੈ। ਇਹਨਾਂ ਵਿਚਾਰਾਂ ਅਧੀਨ ਇਹ ਪੱਤਰ ਲਿਖ ਰਿਹਾ ਹਾਂ ਉਹ ਗੱਲ ਵੀ ਆਪ ਦੇ ਸਾਹਮਣੇ ਰੱਖ ਦਿਆਂ।

ਗੱਲ ਕੇਵਲ ਏਨੀ ਏ ਕਿ ਮੇਰੇ ਲੇਖ ਦੇ ਸਿਰਲੇਖ ਉੱਤੇ ਵੀ ਛੁਰੀ ਫੇਰੀ ਗਈ ਹੈ। ਮੇਰਾ ਸਿਰਲੇਖ ਸੀ

'ਸਤਿਗੁਰੂ ਰਾਮ ਸਿੰਘ ਜੀ ਤੇ ਸਮੇਂ ਦੀ ਨਜ਼ਾਕਤ'। ਇਹਦੇ ਨਾਲੋਂ 'ਸਤਿਗੁਰੂ ਰਾਮ ਸਿੰਘ ਜੀ ਤੇ' ਕੱਟ ਦਿੱਤਾ ਹੈ ਤੇ 'ਸਮੇਂ ਦੀ ਨਜ਼ਾਕਤ' ਰਹਿਣ ਦਿੱਤਾ ਹੈ। ਹੁਣ ਛਪਿਆ ਹੈ 'ਸਮੇਂ ਦੀ ਨਜ਼ਾਕਤ'। ਸਾਡੇ ਹਿਸਾਬ-ਕਿਤਾਬ ਵਿਚ 'ਸਤਿਗੁਰੂ ਰਾਮ ਸਿੰਘ ਜੀ ਤੇ ਸਮੇਂ ਦੀ ਨਜ਼ਾਕਤ' ਹੋਰ ਚੀਜ਼ ਹੈ ਤੇ ਕੇਵਲ 'ਸਮੇਂ ਦੀ ਨਜ਼ਾਕਤ' ਹੋਰ ਚੀਜ਼ ਹੈ। ਦੋਹਾਂ ਦਾ ਫਰਕ ਏ। ਭਾਵੇਂ ਅਸੀਂ ਖਿਆਲ ਕਰ ਲੈਂਦੇ ਹਾਂ ਕਿ ਅੰਕ ਸਤਿਗੁਰੂ ਰਾਮ ਸਿੰਘ ਬਾਬਤ ਏ ਏਸ ਕਰ ਕੇ 'ਸਮੇਂ ਦੀ ਨਜ਼ਾਕਤ' ਵੀ ਉਹਨਾਂ ਬਾਬਤ ਹੀ ਹੈ, ਪਰ ਅਸੀਂ ਚਾਹੁੰਦੇ ਹਾਂ ਕਿ 'ਸਮੇਂ ਦੀ ਨਜ਼ਾਕਤ' ਦੀ ਥਾਂ 'ਸਤਿਗੁਰੂ ਰਾਮ ਸਿੰਘ ਜੀ ਤੇ ਸਮੇਂ ਦੀ ਨਜ਼ਾਕਤ' ਹੀ ਹੁੰਦਾ ਤਾਂ ਠੀਕ ਸੀ।

ਹੱਛਾ, ਮਿਹਰਬਾਨੀ, ਧੰਨਵਾਦ।


ਸ਼ੁਭ ਚਿੰਤਕ<br>
**ਨਿਰੰਜਨ ਸਿੰਘ ਜਯੋਤੀ**<br>
7/54 ਰਮੇਸ਼ ਨਗਰ<br>
ਦਿੱਲੀ—੧੧੦੦੧੫


## ਕੁਝ ਵਿਚਾਰ

ਆਪ ਦਾ ਭੇਜਿਆ "ਵਰਿਆਮ" ਦਾ ਬਸੰਤ ਵਿਸ਼ੇਸ਼ ਅੰਕ ੧੯੯੨ ਮਿਲਿਆ, ਇਸ ਲਈ ਧੰਨਵਾਦ। ਮੈਂ ਆਪ ਜੀ ਨੂੰ ਐਸੇ ਸੁੰਦਰ ਅੰਕ ਕੱਢਣ ਲਈ ਵਧਾਈ ਦੇਂਦਾ ਹਾਂ—ਛਪਾਈ, ਕਾਗਜ਼, ਫੋਟੋਆਂ, ਮਸਾਲਾ, ਗੈਟ-ਅਪ ਸਭ ਸ਼ੋਭਾ-ਜਨਕ ਹਨ।

ਇਸ ਵਿਸ਼ੇਸ਼ ਅੰਕ ਬਾਰੇ ਮੈਂ ਆਪਣੇ ਕੁਝ ਵਿਚਾਰ ਪੇਸ਼ ਕਰ ਰਿਹਾ ਹਾਂ। ਆਸ ਹੈ ਕਿ ਇਹਨਾਂ ਤੇ ਵਿਚਾਰ ਕੀਤੀ ਜਾਏਗੀ ਅਤੇ ਇਹਨਾਂ ਨੂੰ ਬੁਰਾ ਨਹੀਂ ਮਨਾਇਆ ਜਾਏਗਾ।

ਪਹਿਲੀ ਗੱਲ ਜਿਹੜੀ ਵੇਖਣ ਵਿਚ ਆਈ ਹੈ, ਉਹ ਇਹ ਹੈ ਇਸ ਵਿਚ ਇੱਕੋ ਗੱਲ ਬਾਰ-ਬਾਰ ਬਹੁਤੇ ਲੇਖਕਾਂ ਨੇ ਕਹੀ ਹੈ। ਮਤਲਬ ਕਿ Repitition ਬਹੁਤ ਹੈ। ਐਸੇ ਅੰਕਾਂ ਵਿਚ ਇਹ ਬੰਦ ਤੇ ਸ਼ਾਇਦ ਨਹੀਂ ਕੀਤੀ ਜਾ ਸਕਦੀ, ਪਰ ਘਟਾਈ ਜ਼ਰੂਰ ਜਾ ਸਕਦੀ ਹੈ। ਉਹ ਇੰਜ ਕਿ ਹਰ ਲੇਖਕ ਨੂੰ ਵਿਸ਼ੇ/ਵਿਅਕਤੀ ਦੇ ਇਕ-ਇਕ ਖਾਸ ਅੰਗ, ਨੁਕਤੇ ਨੂੰ ਵਿਚਾਰਨ ਲਈ ਕਿਹਾ ਜਾਏ।

ਇਕ ਥਾਂ (ਸਫਾ ੬, ਕਾਲਮ ਪਹਿਲਾ) ਆਪ ਜੀ ਨੇ ਆਪਣੀ ਕਲਮ ਤੋਂ ਲਿਖਿਆ ਹੈ। "......ਗੁਰੂ ਰਾਮ ਸਿੰਘ ਜੀ ਦੀ ਆਮਦ ਨੇ ਪੰਜਾਬੀਆਂ ਦੇ ਨਰਾਸਤਾ ਭਰੇ ਜੀਵਨ ਵਿਚ ਨਵਾਂ ਖੇੜਾ ਲਿਆਂਦਾ ਅਤੇ ਆਜ਼ਾਦੀ ਦੀਆਂ ਲਹਿਰਾਂ ਨਾਲ ਤਰੰਗਤ ਹੋ ਗਏ।" ਮੇਰੇ ਖਿਆਲ ਵਿਚ ਉਸ ਵੇਲੇ ਪੰਜਾਬ ਆਜ਼ਾਦ ਸੀ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ। ਫਿਰ ਕਿਸ ਤੋਂ ਆਜ਼ਾਦ ਹੋਣ ਦੀਆਂ ਲਹਿਰਾਂ ਚਲ ਪਈਆਂ?

ਉਸੇ ਸਫੇ ਦੇ ਪਹਿਲੇ ਕਾਲਮ ਵਿਚ, ਹੇਠੋਂ ੭-੮ ਲਕੀਰਾਂ ਵਿਚ "ਗੁਰੂ ਰਾਮ ਸਿੰਘ" ਦੀ ਥਾਂ ਕੋਈ ਹੋਰ ਨਾਮ ਹੋਣਾ ਚਾਹੀਦਾ ਸੀ।

ਸਫਾ ੨੩, ਕਾਲਮ ਪਹਿਲਾ, ਲਕੀਰ ੭ ਵਿਚ ਸੰਨ ੧੮੮੫ ਅਤੇ ਲਕੀਰ ੧੬ ਵਿਚ ੧੮੨੦-੨੧ ਕੁਝ ਜਚਿਆ ਨਹੀਂ। ਕੀ ਇਹ ੧੮੮੫ ਕਿਤੇ ੧੭੮੫ ਤੇ ਨਹੀਂ ਹੈ।

ਸਫਾ ੨੭, ਕਾਲਮ ਤੀਜਾ, ਲਕੀਰਾਂ ੪-੫ ਤਰਖਾਣਾਂ, ਲੋਹਾਰਾਂ ਅਤੇ ਖੇਤੀ ਦੇ ਕੰਮ ਵੱਖ-ਵੱਖ ਹਨ ਅਤੇ ਇਕ ਵਿਅਕਤੀ ਤਿੰਨੇ ਕੰਮ ਕਿਵੇਂ ਇਕੱਠੇ ਕਰ ਸਕਦਾ ਹੈ। ਇਨ੍ਹਾਂ ਤਿੰਨਾਂ ਦਾ Part-tine (ਪਾਰਟ-ਟਾਈਮ) ਹੋਣਾ ਵੀ ਮੁਮਕਿਨ ਨਹੀਂ।

ਸਫਾ ੪੮, ਲਕੀਰ ੧੦ ਵਿਚ ਦਿੱਤੇ ਸਾਲਾਂ ਬਾਰੇ ਚੈੱਕ ਕਰਨ ਦੀ ਲੋੜ ਹੈ।

ਕੁਝ ਥਾਈਂ "ਗੁਰੂ ਗ੍ਰੰਥ ਸਾਹਿਬ" ਨੂੰ "ਸ੍ਰੀ ਗਰੰਥ ਸਾਹਿਬ" ਲਿਖਿਆ (ਸਫਾ ੪੧, ਕਾਲਮ ਤਿੰਨ, ਲਕੀਰਾਂ ੧੯-੨੦)। ਕੀ ਇਹ ਗੈਰ ਕੂਕਿਆਂ ਦੇ ਅਹਿਸਾਸ ਨੂੰ ਠੇਸ ਨਹੀਂ ਪਹੁੰਚਾਂਦਾ?

੧੯੪੭ ਈ: ਤਕ ਸਿੱਖ ਆਮ ਤੌਰ ਤੇ ਹਿੰਦੂਆਂ ਦੀਆਂ ਹੀ (ਮੁਸਲਮਾਨਾਂ ਵਿਰੁਧ ਖਾਸ ਕਰ ਕੇ) ਲੜਾਈਆਂ ਲੜਦੇ ਰਹੇ ਹਨ। ਮਤਲਬ ਕੀ ਕਿ ਹਿੰਦੂ, ਸਿੱਖਾਂ ਨੂੰ ਵਰਤਦੇ ਰਹੇ ਸਨ। ਪਰ ੧੯੪੭ ਈ: ਦੇ ਅਗਸਤ ਵਿਚ ਆਜ਼ਾਦੀ ਮਿਲਣ ਉਪਰੰਤ ਹਿੰਦੂਆਂ ਨੂੰ ਸਿੱਖਾਂ ਦੀ ਕੋਈ ਲੋੜ ਨਾ ਰਹੀ।...ਗੁਰੂ-ਰਖਸ਼ਾ (ਸ਼ਾਇਦ ਗਊ ਰਖਸ਼ਾ—ਸੰ:) ਅੰਦੋਲਨ ਵੀ, ਮੈਂ ਸਮਝਦਾ ਹਾਂ ਕਿ ਇਕ ਇਹੋ ਜਿਹੀ ਹੀ ਲੜਾਈ ਸੀ। ਵੈਸੇ ਮੱਝਾਂ ਗਾਵਾਂ ਨਾਲੋਂ ਚੋਖਾ ਦੁਧ ਦੇਂਦੀਆਂ ਹਨ; ਮੱਝਾਂ ਦੇ ਬੱਚੇ (ਸੰਢੇ) ਖੇਤੀ ਵਿਚ ਕੰਮ ਆਉਂਦੇ ਹਨ। ਫੇਰ ਮੱਝ-ਰਖਸ਼ਾ ਕਿਉਂ ਨਹੀਂ ਕੀਤੀ ਜਾਂਦੀ। ਕਦੇ ਕਿਸੇ ਹਿੰਦੂ ਨੇ ਵੀ ਮਾਂ ਦੀ ਖਾਤਰ ਆਪਣੀ ਜਾਨ ਦਿੱਤੀ ਹੈ? ਮੈਨੂੰ ਤੇ ਐਸੀ ਕੋਈ ਮਿਸਾਲ ਵਿਖਾਈ ਨਹੀਂ ਦਿੰਦੀ।

ਕੂਕਾ ਲਹਿਰ ਸੁਤੰਤਰਤਾ ਹਾਸਲ ਕਰਨ ਲਈ

ਚਲਾਈ ਗਈ ਸੀ। ਆਜ਼ਾਦੀ ਤੇ ਅਗਸਤ ੧੯੪੭ ਵਿਚ ਮਿਲ ਗਈ। ਫੇਰ ਹੁਣ ਇਸ ਲਹਿਰ ਦੇ ਵਜੂਦ ਦੀ ਕੀ ਲੋੜ ਹੈ ? ਤੁਸੀਂ ਇਹ ਵੀ ਦਰਸਾਇਆ ਹੈ ਕਿ ਬਾਬਾ ਰਾਮ ਸਿੰਘ ਜੀ ਆਜ਼ਾਦੀ ਲਈ ਸੰਘਰਸ਼ ਦੇ ਪਹਿਲੇ ਅਲੰਬਰਦਾਰ ਸਨ। ਪਰ ਇਹਨਾਂ ਤੋਂ ਪਹਿਲਾਂ ਸਰਦਾਰ ਮਹਾਰਾਜ ਸਿੰਘ ਹੋਏ ਨੇ ਜਿਨ੍ਹਾਂ ਨੇ ਕਿ ਸਭ ਤੋਂ ਪਹਿਲਾਂ ਪੰਜਾਬ ਵਿਚ ਆਜ਼ਾਦੀ ਦਾ ਝੰਡਾ ਚੁਕਿਆ ਸੀ ਅਤੇ ਉਸ ਉਪਰੰਤ ਸਾਰੀ ਉਮਰ ਉਹਨਾਂ ਜੇਲ੍ਹ ਵਿਚ ਹੀ ਕੱਟੀ ਸੀ—ਮਾੜੀ ਹਾਲਤ ਵਿਚ।

ਬਾਬਾ ਰਾਮ ਸਿੰਘ ਜੀ ਦੇ ਪਿਛੋਂ ਦੇ ਸਮੇਂ ਬਾਰੇ ਇਸ ਅੰਕ ਵਿਚ ਸਿਵਾਏ ਅੰਗਰੇਜ਼ੀ ਕਾਟ (ਬਣਤਰ) ਦੇ ਕਪੜੇ ਸਾੜਨ ਦੇ, ਹੋਰ ਕੁਝ ਵੀ ਨਹੀਂ ਦਿੱਤਾ ਗਿਆ। ਇਸ ਬਾਰੇ ਵੀ ਕੁਝ ਰੌਸ਼ਨੀ ਪਾਉਣੀ ਚਾਹੀਦੀ ਸੀ। ਮਿਸਾਲ ਵਜੋਂ, ਜਿਵੇਂ ਸ਼ੁਰੂ ਸ਼ੁਰੂ ਵਿਚ ਜਦੋਂ ਕਿ ਲੰਮੀ ਕਿਰਪਾਨ ਰੱਖਣ ਦੀ ਅੰਗਰੇਜ਼ੀ ਸਰਕਾਰ ਵਲੋਂ ਆਗਿਆ ਨਾ ਹੋਣ ਕਾਰਨ ਕੂਕੇ ਸਿੰਘ ਹੱਥਾਂ ਵਿਚ ਟਕੂਏ ਰਖਦੇ ਸਨ। ਅੱਜ ਕਲ੍ਹ ਤੇ ਮੈਂ ਕਿਸੇ ਕੂਕੇ ਸਿੰਘ ਦੇ ਹੱਥ ਵਿਚ ਇਹ ਸ਼ਸਤਰ ਨਹੀਂ ਵੇਖਿਆ। ਇਸ ਪਰਿਵਰਤਨ ਬਾਰੇ ਲਿਖਣਾ ਚਾਹੀਦਾ ਸੀ।

ਰਹਿਤਨਾਮਿਆਂ ਅਨੁਸਾਰ (ਸਫਾ ੧੦੧, ਕਾਲਮ ਤੀਜਾ) ਗੜਵਾ ਦੋ ਵਾਰੀ ਮਾਂਜਣਾ, ਮਦਾਨ ਬਸਤਰ ਲਾਹ ਕੇ ਜਾਣਾ, ਆਦਿ। ਕੀ ਅਜ ਕਲ੍ਹ ਵੀ ਇੰਜ ਕੀਤਾ ਜਾਂਦਾ ਹੈ ? ਸਰਦੀਆਂ ਵਿਚ ਤੇ ਕਾਫੀ ਔਕੜ ਆਉਂਦੀ ਹੋਵੇਗੀ।

ਜੇਕਰ ਇਹ ਖ਼ਤ ਲਿਖਣ ਵਿਚ ਮੇਰੇ ਤੋਂ ਕੋਈ ਗੁਸਤਾਖੀ ਹੋ ਗਈ ਹੋਵੇ, ਤਾਂ ਮੈਂ ਮੁਆਫੀ ਦਾ ਖਾਸਗਾਰ ਹਾਂ।

—(ਲੈ: ਕਰਨਲ) ਗੁਲਚਰਨ ਸਿੰਘ,
ਮਾਡਲ ਟਾਊਨ, ਜਲੰਧਰ।

## ਸੰਪਾਦਕ ਵਲੋਂ

ਵਰਿਆਮ ਨੂੰ ਬਹੁਤ ਦਿਲਚਸਪੀ ਨਾਲ ਪੜ੍ਹਨ ਅਤੇ ਆਪਣੇ ਕੀਮਤੀ ਵਿਚਾਰ ਸਾਂਝੇ ਕਰਨ ਲਈ ਧੰਨਵਾਦ ਹੈ।

ਇਸ ਅੰਕ ਦੇ ਬਹੁਤੇ ਲੇਖਕ ਸਥਾਪਤ ਸਾਹਿਤਕਾਰ ਹਨ, ਸਾਹਿਤਕਾਰ ਦਾ ਬਿਆਨ ਢੰਗ ਹੀ ਤਾਂ ਉਸ ਦੀ ਸਾਹਿਤਕਾਰੀ ਹੁੰਦੀ ਹੈ ਇਸੇ ਕਰਕੇ ਦੁਹਰਾਓ ਵਿਚ ਵੀ ਵਖਰਾ ਸੁਆਦ ਹੁੰਦਾ ਹੈ। ਇਕ ਲੇਖਕ ਦੀ ਇਕ ਪੁਸਤਕ ਹੋਵੇ ਤਾਂ ਦੁਹਰਾਓ ਤੋਂ ਬਚਾਅ ਹੁੰਦਾ ਹੈ। ਉਂਸ ਦੁਹਰਾਉ ਆਪਣੇ ਆਪ ਵਿਚ ਔਗੁਣ ਨਹੀਂ ਜੇ ਸ਼ਬਦਾਂ ਵਿਚ ਵਿਲੱਖਣਤਾ ਹੋਵੇ।

ਗੁਰੂ ਰਾਮ ਸਿੰਘ ਜੀ ਦੀ 'ਆਮਦ' ਲਿਖਿਆ ਹੈ,'ਜਨਮ' ਨਹੀਂ। ਆਮਦ ਤੋਂ ਭਾਵ ਕਰਮ ਖੇਤਰ ਵਿਚ ਆਮਦ ਹੈ। ਸਾਹਿਤਕਾਰ ਉਂਜ ਵੀ ਕੁਝ ਤਸ਼ਬੀਹਾਂ ਵਰਤਦਾ ਹੁੰਦਾ ਹੈ ਜਿਵੇਂ ਭਾਈ ਕਾਨ੍ਹ ਸਿੰਘ ਨਾਭਾ ਦੀ ਇਸੇ ਅੰਕ ਵਿਚ ਛਪੀ ਪੁਰਾਣੀ ਕਵਿਤਾ ਵਿਚ ਹੈ।

ਸਿਖੀ ਬਾਗ ਖਿਜ਼ਾਂ ਜਦ ਗ੍ਰਸਿਆ,
ਭਲੋ ਪਤ੍ਰ ਬਿਨ ਸਾਯਾ।
ਰੂਪ ਬਸੰਤ ਦਾ ਧਾਰ ਕੇ ਬਾਬਾ,
ਦਿਨ ਬਸੰਤ ਦੇ ਆਇਆ।

ਪੰਨਾ ੬ ਪਹਿਲਾ ਕਾਲਮ ਹੇਠੋਂ ੭-੮ ਲਕੀਰ ਵਿਚ ਗੁਰੂ ਰਾਮ ਸਿੰਘ ਗਲਤ ਛਪਿਆ ਹੈ ਇਥੇ ਗੁਰੂ ਗੋਬਿੰਦ ਸਿੰਘ ਚ ਹੀਦਾ ਸੀ ਪਿਛਲੇ ਅੰਕ ਵਿਚ ਲਿਖ ਚੁਕੇ ਹਾਂ। ਪੂਰੀ ਟੂਕ ਪੰਨਾ ੫੫ ਤੇ ਡੱਬੀ ਵਿਚ ਛਪੀ ਹੈ।

ਸਫਾ ੨੩ ਕਾਲਮ ਪਹਿਲਾ ਲਕੀਰ ੧੯ ਵਿਚ ੧੮੨੦-੨੧ ਗਲਤ ਛਪਿਆ ਹੈ ਸਹੀ ਸੰਨ ੧੯੨੦-੨੧ ਹੈ।।

ਸਫਾ ੪੮ ਕਾਲਮ ਪਹਿਲਾ ਲਕੀਰ ੧੦ ਵਿਚ ਸੰਨ ੧੯੬੨ ਦੀ ਥਾਂ ੧੯੯੨ ਗਲਤੀ ਨਾਲ ਹੀ ਛਪਿਆ ਹੈ।

ਤਰਖਾਣਾਂ ਲੁਹਾਰਾਂ ਅਤੇ ਖੇਤੀ ਦਾ ਕੰਮ ਅੱਜ ਤੱਕ ਵੀ ਕਈ ਲੋਕ ਇਕੱਠਿਆਂ ਕਰ ਰਹੇ ਹਨ। ਤਰਖਾਣਾ-ਲੁਹਾਰਾਂ ਤਾਂ ਗੁਰੂ ਰਾਮ ਸਿੰਘ ਦੇ ਘਰ ਦਾ ਕੰਮ ਸੀ। ਵਾਹੀ ਖੇਤੀ ਜਿਨ੍ਹਾਂ ਨਾਲ ਕਰਦੇ ਰਹੇ ਉਹਨਾਂ ਦੇ ਨਾਮ ਵੀ ਇਤਿਹਾਸਕਾਰਾਂ ਨੇ ਲਿਖੇ ਹਨ।

ਉਂਜ ਅੱਜ ਕਲ੍ਹ ਵੀ ਕਿਸਾਨੀ ਧੰਦੇ ਦੇ ਨਾਲ ਲੋਕਾਂ ਨੇ ਬਹੁਤ ਸਾਰੇ ਹੋਰ ਸਹਾਇਕ ਧੰਦੇ ਅਪਣਾਏ ਹੋਏ ਹਨ। ਮਹਾਨ ਹਸਤੀਆਂ ਨਾ-ਮੁਮਕਿਨ ਨੂੰ ਮੁਮਕਿਨ ਬਣਾ ਦਿੰਦੀਆਂ ਹਨ। ਤਿੰਨ ਧੰਦਿਆਂ ਤੋਂ ਇਲਾਵਾ ਬਾਕੀ ਦਾ ਕਾਰਜ ਖੇਤਰ ਜਮਾਂ ਕੀਤਿਆਂ ਗੱਲ ਹੋਰ ਵੀ ਨਾ ਮੁਮਕਿਲ ਬਣਦੀ ਹੈ ਪਰ ਉਹਨਾਂ ਸਭ ਕੁਝ ਕੀਤਾ।

ਗੁਰਬਾਣੀ ਪੜ੍ਹਨ ਕੰਠ ਕਰਨ ਕੀਰਤਨ ਕਰਨ ਅਤੇ ਗੁਰਬਾਣੀ 'ਚ ਦਰਸਾਏ ਰਸਤੇ ਤੇ ਅਮਲੀ ਰੂਪ ਵਿਚ ਚੱਲਣ ਇਸ ਅਨੁਸਾਰ ਭਜਨ ਬੰਦਗੀ ਕਰਨ ਅਤੇ ਸੱਚੇ ਮਾਰਗ ਤੇ ਚਲਣ ਲਈ ਸਤਿਗੁਰੂ ਰਾਮ ਸਿੰਘ ਜੀ ਦੀ ਸਿਖਿਆ ਦੀਖਿਆ ਸਰਬ ਵਿਦਿਤ ਹੈ। ਵਰਿਆਮ 'ਚ ਛਪੇ ਲੇਖ ਗੁਰਬਾਣੀ ਦੀ ਮਹਿਮਾ ਨਾਲ ਲਬਾ-ਲਬਾ ਹਨ। ਨਾਮਧਾਰੀਆਂ ਦੀ ਅੱਜ ਤਕ ਦੀ ਰਹੁ ਰੀਤ ਵਿਚ ਪਾਠਾਂ, ਅਖੰਡ ਪਾਠਾਂ ਵਿਚ

ਗੁਰਬਾਣੀ ਸਤਿਕਾਰ ਸਰਬੋਤਮ ਹੈ । ਸੰਪਰਦਾਵਾਂ ਦੀ ਆਪਣੀ ਆਪਣੀ ਸ਼ਬਦਾਵਲੀ ਜ਼ਰੂਰ ਹੁੰਦੀ ਹੈ ।

ਅਸੀਂ ਲੇਖਕ ਦੀ ਸ਼ਬਦਾਵਲੀ ਰਹਿਣ ਦਿੱਤੀ ਹੈ । ਉਂਜ ਅੰਗਰੇਜ਼ੀ ਵਿਚ ਵੀ ਕਈ ਥਾਈਂ ਕੇਵਲ ਗ੍ਰੰਥ ਹੀ ਲਿਖਿਆ ਹੁੰਦਾ ਹੈ । ਇਵੇਂ ਹੀ ਨਾਨਕ, ਗੋਬਿੰਦ ਅਤੇ ਰਾਮ ਸਿੰਘ ਲਿਖਿਆ ਹੁੰਦਾ ਹੈ । ਚਲਦੇ ਸੰਦਰਭ ਵਿਚ ਕਈ ਵਾਰ ਸਾਹਿਬ ਵੀ ਨਹੀਂ ਲਗਦਾ (ਜਿਵੇਂ ਗੁਰੂ ਮਾਨਯੋ ਗਰੰਥ) ਉਂਜ ਸੰਪਾਦਕ ਦੀ ਨਿੱਜੀ ਰਾਏ ਹੈ ਕਿ ਜਿਸ ਵਿਸ਼ੇਸ਼ਣ ਨਾਲ ਅਨੁਯਾਈ ਆਪਣੇ ਇਸ਼ਟ ਦੇਵ ਨੂੰ ਬੁਲਾਉਂਦੇ ਹੋਣ ਬਾਕੀ ਲੋਕ ਵੀ ਉਵੇਂ ਹੀ ਬੁਲਾਉਣ ਤਾਂ ਠੇਸ ਲੱਗਣ ਵਾਲੀ ਗਲ ਮੁਕ ਸਕਦੀ ਹੈ । ਗੁਰੂ ਗ੍ਰੰਥ ਸਾਹਿਬ, ਗੁਰੂ ਰਾਮ ਸਿੰਘ ਜਾਂ ਗੁਰੂ ਰਵਿਦਾਸ, ਭਗਵਾਨ ਕ੍ਰਿਸ਼ਨ ਹਜ਼ਰਤ ਮੁਹੰਮਦ ਸਾਹਿਬ ਆਦਿ ਕਹਿਣ ਤੇਂ ਸੰਕੋਚ ਨਾ ਕੀਤਾ ਜਾਵੇ ਤਾਂ ਪ੍ਰੇਮ ਹੀ ਵਧੇਗਾਂ ਕਲੇਸ਼ ਹੀ ਘਟੇਗਾ । ਜਿਵੇਂ ਕਿਸੇ ੫੦-੬੦ ਵਿਦਿ-ਆਰਥੀਆ ਨੂੰ ਪੜ੍ਹਾਉਨ ਵਾਲੇ ਨੂੰ ਬਾਕੀ ਦੁਨੀਆਂ ਵੀ ਮਾਸਟਰ ਜੀ ਜਾਂ, ਪ੍ਰੋਫੈਸਰ ਜੀ ਕਹਿੰਦੀ ਹੈ ਭਾਵੇਂ ਆਪ ਨਾ ਪੜ੍ਹੇ ਹੋਣ ਉਸ ਤੋਂ । ਜਿਵੇਂ ਕਿਸੇ ਬਾਹਰਲੇ ਤੋਂ ਬਾਹਰਲੇ ਕਾਲਜ ਦੇ ਪ੍ਰਿੰਸੀਪਲ ਨੂੰ ਬਾਕੀ ਸਾਰੇ ਹੀ ਪ੍ਰਿੰਸੀਪਲ ਕਹਿੰਦੇ ਹਨ ਇਵੇਂ ਹੀ ਆਪ ਸਿਖਿਆ ਦੀਖਿਆ ਨਾ ਲਈ ਹੋਵੇ ਪਰ ਕਿਸੇ ਜਨ ਸਮੂਹ ਦਾ ਕੋਈ ਵੀ ਇਸ਼ਟ ਦੇਵ ਹੈ, ਗੁਰੂ ਹੈ, ਉਸ ਨੂੰ ਗੁਰੂ ਕਹਿਣਾ ਉਚਿਤ ਹੈ ।

ਰਹੀ ਗਲ ਹਿੰਦੂਆਂ ਦੀ ਲੜਾਈ ਲੜਣ ਦੀ ਤਾਂ ਇਹ ਸਮੁੱਚੀ ਸਿੱਖ ਲਹਿਰ ਨੂੰ ਛੋਟਿਆਂ ਕਰ ਕੇ ਵੇਖਣਾ ਹੋਵੇਗਾ । ਸਿੱਖਾਂ ਨੇ ਗਊ-ਗਰੀਬ ਦੀ ਰੱਖਿਆ ਵਾਸਤੇ ਲੜਾ-ਈਆਂ ਲੜੀਆਂ । ਗੁਰਬਾਣੀ ਵਿਚ ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ ਤੇ ਗੁਰੂ ਅਮਰ ਦਾਸ ਜੀ ਨੂੰ ਉਸੇ ਅਬਚਲ ਅਟਲਰਾਜ ਦੀ ਲੜੀ ਵਿਚ ਲਿਖਿਆ ਹੈ ਜਿਸ ਲੜੀ ਵਿਚ ਸਤਿਜੁਗ ਵਿਚ ਬਾਵਨ, ਤ੍ਰੇਤੇ ਵਿਚ ਰਾਮ ਰਘੁਬੰਸ ਅਤੇ ਦੁਆਪਰ ਵਿਚ ਕ੍ਰਿਸ਼ਨ ਮੁਰਾਰ ਹੋਏ ਹਨ । ਉਥੇ ਕ੍ਰਿਸ਼ਨ ਜੀ ਦੀ ਮਾਤਾ ਦੇਵਕੀ, ਕ੍ਰਿਸ਼ਨ ਜੀ ਦਾ ਲੀਲਾ ਅਸਥਾਨ ਬਿੰਦਰਾਬਨ, ਕ੍ਰਿਸ਼ਨ ਜੀ ਦੀ ਕੰਬਲੀ ਲਈ ਉੱਨ ਪੈਦਾ ਕਰਨ ਵਾਲੀਆਂ ਭੇਡਾਂ ਤੇ ਬੰਸਰੀ ਸਭ ਨੂੰ ਹੀ ਧੰਨ ਕਿਹਾ ਗਿਆ ਹੈ । ਧਰੂ-ਪ੍ਰਹਿਲਾਦ, ਅਜਾਮਲ, ਗਣਕਾ, ਪੂਤਨਾ ਸਭ ਚਰਿਤਰ ਇਸ ਵਿਚ ਦਰਜ ਹਨ । ਇਸ ਦਾ ਭਾਵ ਇਹ ਤਾਂ ਨਹੀਂ ਕਿ ਹਿੰਦੂਆਂ ਨੇ ਸਿੱਖਾਂ ਨੂੰ ਵਰਤਿਆ ਹੈ ।

ਗਊ ਲੰਮੇ ਸਮੇਂ ਤੋਂ ਕਿਸਾਨੀ ਆਰਥਿਕਤਾ ਦੀ ਰੀੜ੍ਹ ਦੀ ਹੱਡੀ ਰਹੀ । ਦੁੱਧ ਦੇਣ ਵਾਲੀ, ਖੇਤੀ ਲਈ ਬੈਲ ਦੇਣ ਵਾਲੀ ਗੋਬਰ ਦੇਣ ਵਾਲੀ, ਗੱਲ ਕੀ ਹਰ ਕੰਮ ਵਿਚ ਸਹਾਈ । ਇਸ ਦਾ ਦੁੱਧ ਵੀ ਮਾਂ ਦੇ ਦੁੱਧ ਦੀਆਂ ਸਿਫ਼ਤਾਂ ਦੇ ਲਾਗੇ ਹੁੰਦਾ ਹੈ । ਪੰਜਾਬ ਕਿਸਾਨੀ ਪ੍ਰਧਾਨ ਇਲਾਕਾ ਹੈ । ਕਿਸੇ ਹੋਰ ਨਾਲੋਂ ਵੱਧ ਕਿ ਇਹ ਕਿਸਾਨ ਦੀ ਮਾਂ ਦਾ ਦਰਜਾ ਰੱਖਦੀ ਰਹੀ ਹੈ । ਇਕ ਗੱਲ ਹੋਰ । ਗਊ ਰੱਖਿਆ ਭਾਰਤ ਵਿਚ ਕਿਸੇ ਇਲਾਕੇ ਦਾ ਵਦੇਸ਼ੀ ਸਤਾ ਤੋਂ ਆਜ਼ਾਦ ਹੋਣ ਦਾ ਪ੍ਰਤੀਕ ਬਣ ਗਈ ਸੀ । ਆਜ਼ਾਦੀ ਦੇ ਲੰਮੇ ਸੰਘਰਸ਼ ਵਿਚ ਜਿਥੇ ਵਿਦੇਸ਼ੀ ਹਾਕਮਾਂ ਤੋਂ ਸਥਾਨਕ ਲੋਕ ਮੁਕਤ ਹੋ ਜਾਂਦੇ ਉਥੇ ਗਊ ਹਤਿਆ ਬੰਦ ਹੋ ਜਾਂਦੀ । ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਗਊ ਹਤਿਆ ਤੇ ਪੂਰਨ ਪਾਬੰਦੀ ਸੀ । ਅੰਗਰੇਜ ਰਾਜ ਵਿਚ ਇਹ ਚਾਲੂ ਹੋਈ । ਇਸ ਦੇ ਵਿਰੁੱਧ ਐਕਸ਼ਨ ਕਰਨਾ ਅੰਗਰੇਜ਼ ਸੱਤਾ ਉਤੇ ਸੱਟ ਮਾਰਨਾ ਸੀ । ਸਾਰੀ ਦੁਨੀਆਂ ਵਿਚ ਹੀ ਗਊ ਨੂੰ ਮੱਝ ਤੇ ਬਰਤਰੀ ਹਾਸਲ ਹੈ । ਉਂਝ ਗਊ ਰੱਖਿਆ ਵਿਚ ਸਭ ਦੁਧਾਰੂ ਪਸ਼ੂਆਂ ਦੀ ਰੱਖਿਆ ਵੀ ਸ਼ਾਮਲ ਹੈ ।

ਕੁਰਬਾਨੀਆਂ ਕੌਣ ਜ਼ਿਆਦਾ ਦਿੰਦਾ ਹੈ ਅਤੇ ਉਹਨਾਂ ਦਾ ਫਲ ਜਾਂ ਬਗੈਰ ਕੁਰਬਾਨੀਆਂ ਦੇ ਫਲ ਕੌਣ ਖਾਂਦਾ ਹੈ ਇਹ ਕਿਉਂ, ਕਿਵੇਂ, ਠੀਕ, ਗਲਤ ਇਕ ਵੱਖਰਾ ਤੇ ਦਿਲ-ਚਸਪ ਮਜ਼ਮੂਨ ਹੋ ਸਕਦਾ ਹੈ ।

ਇਸ (ਕੂਕਾ) ਲਹਿਰ ਦੀ ਹੁਣ ਕੀ ਲੋੜ ਹੈ ਗੱਲ ਸਮਝ ਨਹੀਂ ਆਈ । ਇਹ ਕੋਈ ਪੁਲੀਟੀਕਲ ਪਾਰਟੀ ਨਹੀਂ ਜੋ ਅੱਜ ਬਣ ਜਾਏ ਕੱਲ ਟੁਟ ਜਾਏ । ਇਸ ਦਾ ਕਾਰਜ ਕ੍ਰਮ ਤਾਂ ਜੁਗਾਂ ਜੁਗਾਂ ਤੋਂ ਚਲਿਆ ਆ ਰਿਹਾ ਅਤੇ ਜਾਰੀ ਰਹੇਗਾ । ਧਰਮ ਚਲਾਵਣ ਸੰਤ ਉਭਾਰਣ ਦਾ ਕਾਰਜ ਹੈ । ਚੰਗਾ ਸਰਿਆਰਾ ਸਤਿਜੁਗੀ ਸਮਾਜ ਸਥਾਪਤ ਕਰਨਾ । ਸਮਾਂ ਤੇ ਸੁਵਿਧਾ ਮਿਲੀ ਤਾਂ ਕੂਕਾ ਤਹਿਰੀਕ ਤੇ ਵਿਸਤ੍ਰਿਤ ਜਾਣਕਾਰੀ ਵਾਲਾ ਅੰਕ ਪ੍ਰਕਾਸ਼ਤ ਹੋ ਸਕੇਗਾ ਜਿਸ ਵਿਚ ਅੱਜ ਤੱਕ ਦੇ ਪ੍ਰੋਗਰਾਮ ਬਾਰੇ ਰੋਸ਼ਨੀ ਪਾਈ ਜਾਵੇਗੀ । ਵਿਚਾਰ ਅਧੀਨ ਵਿਸ਼ੇਸ਼ ਅੰਕ ਬਾਰੇ ਅਸੀਂ ਅੱਗੇ ਵੀ ਲਿਖ ਚੁਕੇ ਹਾਂ ਕਿ ਇਹ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਖਸੀਅਤ ਦੁਆਲੇ ਘੁੰਮਦਾ ਹੈ ਅਤੇ ਇਹ ਵੀ ਅੰਤਮ ਗੱਲ ਨਹੀਂ । ਵੱਡੇ ਸਾਰੇ ਅੰਕ ਵਿਚ ਵੀ ਉਹਨਾਂ ਦੀ ਸ਼ਖਸੀਅਤ ਅਤੇ ਇਤਿਹਾਸ ਦੇ ਸਾਰੇ ਪੱਖ ਨਹੀਂ ਆਏ ।

ਬਾਬਾ ਮਹਾਰਾਜ ਸਿੰਘ ਜੀ ਦੀ ਘਾਲਣਾ ਤੇ ਕੁਰਬਾਨੀ ਫਖਰ ਯੋਗ ਹੈ । ਲੋਕਾਂ ਅੰਦਰ ਵਿਦਰੋਹ ਵੀ ਸੀ ਪਰ ਅੰਗ੍ਰੇਜ਼ਾਂ

ਦੇ ਤਸਲਤ ਅੱਗੇ ਬੇਬਸੀ ਸੀ। ਸਤਿਗੁਰੂ ਰਾਮ ਸਿੰਘ ਜੀ ਦਾ ਕਾਰਜ ਕਰਮ ਤਾਂ ਬਹੁਤ ਵਿਆਪਕ ਸੀ। ਇਕ ਮਹਾਨ ਜਥੇਬੰਦੀ ਦੀ ਸਥਾਪਨਾ ਕੀਤੀ। ਅੰਤਰਰਾਸ਼ਟਰੀ ਪੱਧਰ ਤੇ ਪ੍ਰੋਗਰਾਮ ਚਲਾਇਆ ਗਿਆ। ਥੋਕ ਵਿਚ ਸ਼ਹੀਦੀਆਂ ਹੋਈਆਂ ਅਤੇ ਪ੍ਰੋਗਰਾਮ ਦਾ ਪਸਾਰ ਧਾਰਮਕ ਸਮਾਜਕ ਰਾਜਨੀਤਿਕ ਤੇ ਸਭਿਆਚਾਰ ਖੇਤਰਾਂ ਨੂੰ ਕਲਾਵੇ ਵਿਚ ਲੈਂਦਾ ਹੈ। ਇਸੇ ਸਾਰੇ ਵਰਤਾਰੇ ਨੂੰ ਤਾਂ ਸਿਖੀ ਬਾਗ ਦੀ ਖਿਜ਼ਾਂ ਵਿਚ ਬਸੰਤ ਆਈ ਕਿਹਾ ਗਿਆ ਹੈ। ਏਡੇ ਵਿਆਪਕ ਪ੍ਰੋਗਰਾਮ ਵਾਲੀ ਲਹਿਰ ਇਹ ਪਹਿਲੀ ਵੀ ਸੀ ਤੇ ਅੱਜ ਤੱਕ ਹੋਰ ਹੋਈ ਵੀ ਨਹੀਂ। ਇਸ ਗਲ ਨੂੰ ਬਹੁਤ ਜ਼ੋਰ ਨਾਲ ਆਪਣੇ ਸ਼ਬਦਾਂ ਵਿਚ ਸ. ਕਪੂਰ ਸਿੰਘ ਆਈ. ਸੀ. ਐਸ. ਨੇ ਕਿਹਾ ਹੈ। ਦੇਖੋ ਟੂਕ ਪੰਨਾ ੫੫।

ਸ਼ਸਤਰਾਂ ਬਾਰੇ ਵਕਤ ਦੇ ਗੁਰੂ ਦਾ ਹੁਕਮ ਵਕਤ ਅਨੁਸਾਰ ਹੀ ਹੁੰਦਾ ਹੈ। ਉਂਜ ਪੰਨਾ ੧੧੫ ਦੇ ਇਕ ਡੱਬੀ ਛਪੀ ਹੈ ਜਿਸ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਸੋਚ ਦਾ ਝਲਕਾਰਾ ਮਿਲਦਾ ਹੈ।

ਗੜਵਾ ਦੋ ਵਾਰ ਮਾਂਜਣਾ, ਮਦਾਨ ਬਸਤਰ ਲਾਹ ਕੇ ਜਾਣਾ ਆਦਿ ਕਰਮ ਪੱਕੀ ਮਰਿਆਦਾ ਵਾਲੇ ਅਮ੍ਰਿਤਧਾਰੀ ਸੋਧੀ ਸਿੰਘ ਅੱਜ ਵੀ ਕਰਦੇ ਹਨ ਸਰਦੀ ਹੋਵੇ ਜਾਂ ਗਰਮੀ। ਅਖੰਡ ਪਾਠਾਂ ਵਿਚ ਆਪਣੀ ਹਰ ਰੌਲ ਸਮੇਂ ਉਹ ਸਣੇ ਕੇਸੀਂ ਇਸ਼ਨਾਨ ਕਰਕੇ ਬੈਠਦੇ ਹਨ ਭਾਵੇਂ ਦਸੰਬਰ ਦੀ ਅੱਧੀ ਰਾਤ ਹੋਵੇ। ਜੋ ਸੋਧੀ ਨਹੀਂ ਉਹ ਵੀ ਵਾਹ ਲਗਦੀ ਘੱਟ ਵੱਧ ਮਰਿਆਦਾ ਪਾਲਣ ਦਾ ਜਤਨ ਕਰਦੇ ਹਨ।

ਤੁਸਾਂ ਇਹ ਖਤ ਲਿਖ ਕੇ ਬਹੁਤ ਕ੍ਰਿਪਾ ਕੀਤੀ ਹੈ ਸਾਨੂੰ ਤਸੱਲੀ ਅਤੇ ਖੁਸ਼ੀ ਹੈ ਕਿ ਇੰਨੀ ਦਿਲਚਸਪੀ ਨਾਲ ਤੁਸਾਂ ਸਾਰਾ ਅੰਕ ਪੜ੍ਹਿਆ ਹੈ। ਤੁਸੀਂ ਆਪ ਇਤਿਹਾਸ ਪੁਸਤਕਾਂ ਦੇ ਲੇਖਕ ਹੋ ਲੁਬਾਣਾ ਸੇਵਕ ਪਰਚਾ ਬਹੁਤ ਸਫਲਤਾ ਸਹਿਤ ਸੰਪਾਦਤ ਕਰਦੇ ਰਹੇ ਹੋ। ਇਸ ਨਾਤੇ ਹਰ ਪੱਖ ਤੋਂ ਘੋਖ ਕਰਨੀ ਕੁਦਰਤੀ ਸੀ। ਤੁਹਾਡੀਆਂ ਬਹੁਤ ਸਾਰੀਆਂ ਪੁੱਛਾਂ ਦਾ ਬਹੁਤ ਸੰਖੇਪ ਵਿਚ (ਆਪਣੇ ਵਲੋਂ) ਉਤਰ ਦੇਣ ਦਾ ਜਤਨ ਕੀਤਾ ਹੈ। ਭੁਲ ਚੁਕ ਮਾਫ। ਧੰਨਵਾਦ!

—ਜਗਦੀਸ਼ ਸਿੰਘ

# ਗੀਤ

**ਕੇਸਰ ਸਿੰਘ ਨਾਮਧਾਰੀ ਵਰਨਾਂ ਵਾਲੇ**

ਚੀਨੀ ਵਾਲਾ ਮਾਹੀ ਦੱਸ ਕਦੋਂ ਆਉ ਭੈਣੀਏ ਨੀ
ਕੂਕੀਆਂ ਦੇ ਕੀਰਨੇ ਨਾ ਮੈਥੋਂ ਸਹੇ ਜਾਂਦੇ ਨੇ
ਦੇਸ਼ ਤਾਈ ਛੱਡ ਜਦੋਂ ਤੁਰ ਪਰਦੇਸ ਗਏ
ਸੁੱਖਾਂ ਦੇ ਦਿਹਾੜੇ ਮੈਨੂੰ ਦੁੱਖਾਂ ਵਿਚ ਪਾਂਦੇ ਨੇ

ਤੇਰੇ ਬਾਜੋਂ ਹਾਰ ਤੇ ਸ਼ਿੰਗਾਰ ਮੇਰੇ ਭਾਉਂਦੇ ਨਹੀਂ
ਢੱਠੇ ਹੋਏ ਦਿਲ ਤਾਈ ਸਗੋਂ ਪਏ ਢਾਉਂਦੇ ਨੇ

ਪੀਆ-ਪੀਆ ਕਰ ਜਦੋਂ ਬੋਲਦੇ ਨੇ ਮੋਰ ਭੈੜੇ
ਉਦੋਂ ਮੇਰੇ ਕਾਲਜੇ ਨੂੰ ਡੋਬ ਪੈਂਦੇ ਜਾਂਦੇ ਨੇ

ਮੇਰੀਆਂ ਹੀ ਗਲੀਆਂ ਚੋ ਕੱਖ ਵੀ ਪਏ ਨਾਗ ਬਣ
ਦਿਨ ਰਾਤ ਤਤੜੀ ਨੂੰ ਵੱਡ-ਵੱਡ ਖਾਂਦੇ ਨੇ

ਪਿੱਪਲਾਂ ਦੀ ਖੜ-ਖੜ ਖਾ ਲਿਆ ਕਲੇਜਾ ਮੇਰਾ
ਬਿਰਹੋਂ ਦੀ ਕੁਠੜੀ ਨੂੰ ਸਗੋਂ ਤੜਫਾਉਂਦੇ ਨੇ

ਚੀਨੀ ਵਾਲਾ ਮਾਹੀ ਦੱਸ ਕਦੋਂ ਆਉ ਭੈਣੀਏ ਨੀ
ਕੂਕਿਆਂ ਦੇ ਕੀਰਨੇ ਨਾ ਮੈਥੋਂ ਸਹੇ ਜਾਂਦੇ ਨੇ

ਕਰਮੋਂ ਨਿਕਮੀਏਂ ਤੂੰ ਧੋਖਾ ਕੀਤਾ ਮੇਰੇ ਨਾਲ
ਪਤਾ ਨਹੀਂ ਸੀ ਗੰਡ ਮੇਰੀ ਤੋੜੇਂਗੀ ਪਿਆਰ ਦੀ

ਇਹੋ ਜਿਹੀ ਕਮਲੀ ਨੂੰ ਨਿਜ ਹੀ ਲਿਆਉਂਦੀਉਂ ਤੂੰ
ਲਾ ਕੇ ਲੈ ਗਈ ਮਾਹੀ ਮੇਰਾ ਉਂਗਲੀ ਪਿਆਰ ਦੀ

ਕੰਬਲੀ ਦੀ ਬੁੱਕਲ ਮਾਰ ਚੜ ਗਿਆ ਗੱਡੇ ਉੱਤੇ
ਗੋਰੇ ਰੰਗ ਉੱਤੇ ਰੂਪ ਦੂਣਾ ਸੀ ਸ਼ਿੰਗਾਰਦੀ

ਜਦੋਂ ਦਾ ਉਹ ਗਿਆ ਮਾਹੀ ਰੋ-ਰੋ ਬੇਹਾਲ ਹੋਈ
ਅਜੇ ਤੱਕ ਸਾਰ ਨਹੀਂ ਤੂੰ ਲਈ ਦੁਖਿਆਰ ਦੀ

ਜਾਣ ਲੱਗਾ ਕਹਿ ਗਿਆ ਸੀ, ਆਵਾਂਗਾ ਮੈਂ ਛੇਤੀ-ਛੇਤੀ
ਆਜਾ ਮੇਰੇ ਮਾਹੀ ਤੈਨੂੰ ਭੈਣੀ ਵਾਜਾਂ ਮਾਰਦੀ

ਚੀਨੀ ਵਾਲਾ ਮਾਹੀ ਦੱਸ ਕਦੋਂ ਆਉ ਭੈਣੀਏ ਈ
ਰੋ-ਰੋ ਮਸਤਾਨੇ ਤੇਰੇ ਘੜੀ-ਘੜੀ ਆਂਦ੍ਹੇ ਨੇ

ਕੇਸਰ ਸਿੰਘਾ ਇਥੇ ਹੀ ਤੂੰ ਕਵਿਤਾ ਨੂੰ ਬੰਦ ਕਰ
ਪਿਆਰ ਵਾਲੇ ਹੰਝੂ ਮੇਰੇ ਸਗੋਂ ਡਿੱਗੀ ਜਾਂਦੇ ਨੇ

ਚੀਨੀ ਵਾਲਾ ਮਾਹੀ ਦੱਸ ਕਦੋਂ ਆਉ ਭੈਣੀਏ ਨੀ
ਕੂਕੀਆਂ ਦੇ ਕੀਰਨੇ ਨਾ ਮੈਥੋਂ ਸਹੇ ਜਾਂਦੇ ਨੇ

ਵਰਿਆਮ ਲਈ ਸ਼ੁਭ ਇਛਾਵਾ :

ਸ. ਅਜੀਤ ਸਿੰਘ ਨਾਮਧਾਰੀ

ਨਾਮਧਾਰੀ ਬ੍ਰਦਰਜ਼, ਡਾਲਟਨ ਗੰਜ (ਬਿਹਾਰ)

# Namdhari Brothers

**DALTON GANJ (Bihar)**

Prop. : S. AJIT SINGH NAMDHARI



# GOLD STAR

**HOME ELECTRICAL APPLIANCES**



**SUPERB TECHNOLOGY**
**STAR PERFORMANCE**

Sole Distributors :

**TELEVISION SERVICE CENTRE (REGD.)**

23, Beadonpura, Karol Bagh, NEW DELHI-110005

Phones : Service Centre : 5712477
Show Room : 5727552
Gold Star . 7227095

Telex - 31-79088 IEC IN
Grams : HOUSE QUEEN

ALWAYS INSIST UPON







SWITCHGEARS &
MOTOR STARTERS
FOR PERFECT AND
TROUBLE-FREE
PERFORMANCE




**MEX SWITCHGEARS PVT. LTD**

REGD. OFFICE 9TH KILOMETER, PATHANKOT ROAD, JALANDHAR

PHONES : 72116, 76572, 72118

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Registered No. PB/JL—253 MONTHLY WARIAM MAY 1992
Ladowali Rd, Jalandhar-144001.
Registered with the Registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।